# ਵਰਿਆਮ

ਜੂਨ ੧੯੮੭



ਭੈਣੀ ਸਾਹਿਬ ਦਾ ਸਿਮ੍ਰਤੀ ਮੰਦਿਰ ਜਿਥੇ ਸਤਿਗੁਰੂ ਪ੍ਰਤਾਪ ਸਿੰਘ
ਅਕਾਦਮੀ ਸਥਾਪਤ ਕੀਤੀ ਗਈ ਹੈ

ਸੰਪਾਦਕੀ

# ਇਕੋ ਰਾਮ ਬੋਲਦਾ

ਮਹਾਰਾਜ ਸਾਵਨ ਸਿੰਘ ਬਿਆਸ ਵਾਲਿਆਂ ਦੀ ਕਹੀ ਇਕ ਸਾਖੀ ਹੈ। ਤਿੰਨ ਚਾਰ ਵਖ ਵਖ ਬੋਲੀਆਂ ਬੋਲਣ ਵਾਲੇ ਵਿਅਕਤੀ ਇਕੱਠੇ ਹੋ ਗਏ। ਉਹਨਾਂ ਸਲਾਹ ਕੀਤੀ ਕਿ ਇਕੱਠੇ ਰਲ ਕੇ ਖੇਤੀਬਾੜੀ ਕੀਤੀ ਜਾਵੇ। ਉਹਨਾਂ ਜ਼ਮੀਨ ਖਰੀਦ ਲਈ। ਇਕ ਹਿੰਦੁਸਤਾਨੀ ਪੂਰਬੀਆ ਸੀ ਕਹਿਣ ਲਗਾ ਮੈਂ ਤੋ ਗੇਹੂੰ ਬੀਜੂੰਗਾ। ਦੂਜਾ ਪੰਜਾਬੀ ਸੀ ਕਹਿਣ ਲਗਾ ਮੈਂ ਤਾਂ ਜੀ ਕਣਕ ਬੀਜਾਂਗਾ, ਤੀਸਰਾ ਫਾਰਸੀ ਪੜ੍ਹਿਆ ਸੀ ਕਹਿਣ ਲਗਾ ਮੈਂ ਤਾਂ ਗੰਦਮ ਬੀਜਾਂਗਾ, ਇਕ ਪਠਾਨ ਸੀ ਉਹ ਕਹਿੰਦਾ ਹਮ ਗਣਮ ਬੀਜੇਗਾ। ਇਕ ਵਲੈਤੋਂ ਆਇਆ ਕਹੇ ਵ੍ਹੀਟ ਬੀਜੇਗਾ। ਉਹ ਇਸੇ ਗੱਲ ਤੋਂ ਹੀ ਝਗੜਦੇ ਰਹੇ ਤੇ ਉਹ ਕੁਝ ਵੀ ਬੀਜ ਨਾ ਸਕੇ। ਇਕ ਸਿਆਣੇ ਨੇ ਉਹਨਾਂ ਨੂੰ ਕਿਹਾ ਅਪਣਾ ਅਪਣਾ ਬੀਜ ਲਿਆਓ। ਬੀਜ ਵੇਖਿਆ ਤਾਂ ਉਹ ਇਕ ਸੀ। ਉਸ ਸਮਝਾਇਆ ਕਿ ਇਹ ਸ਼ਬਦ ਹੀ ਵਖ ਵਖ ਨੇ ਅਸਲ ਗੱਲ ਮੂਲ ਤਾਂ ਇਕ ਹੈ ਇਹ ਝਗੜਾ ਤਾਂ ਸ਼ਬਦਾਂ ਦਾ ਹੀ ਹੈ।

ਇਹਨਾਂ ਸ਼ਬਦਾਂ ਦੇ ਝਗੜੇ ਅਜ ਲੋਕਾਈ ਨੂੰ ਨਰਕਧਾਮ ਵਲ ਧਕੇਲ ਰਹੇ ਹਨ। ਇਕ ਰੱਬ ਨੂੰ ਵੱਖ ਵੱਖ ਨਾਵਾਂ ਨਾਲ ਯਾਦ ਕਰਨ ਵਾਲੇ ਅਪਣੇ ਅਪਣੇ ਨਾਮ ਵਾਲੇ ਰੱਬ ਨੂੰ ਅਸਲੀ ਸਮਝ ਕੇ ਜਾਂ ਅਪਣੇ ਅਪਣੇ ਰੱਬ ਤੇ ਕਬਜ਼ਾ ਕਰਕੇ ਦੂਸਰਿਆਂ ਦਾ ਕਤਲੇਆਮ ਕਰ ਰਹੇ ਹਨ। ਲੋਕ ਆਵਾਜ਼ ਵਿਚੋਂ ਕਦੇ ਕਦੇ ਤਾਂ ਕਦੇ ਕਦੇ ਹੂਕ ਨਿਕਲਦੀ ਹੈ ਕਿ

ਅੱਲਾਹ ਵਾਹਿਗੁਰੂ ਹਰੀ ਦਾ ਨਾਮ ਇਕ ਹੈ
ਭਰਮਾਂ 'ਚ ਪੈ ਗਈ ਦੁਨੀਆ

ਕੋਈ ਅਪਣੇ ਧਰਮ ਨੂੰ ਸਰਵ ਸ੍ਰੇਸ਼ਟ ਮੰਨ ਕੇ ਦੂਸਰਿਆਂ ਦਾ ਘਾਣ ਕਰ ਰਿਹਾ ਹੈ ਕੋਈ ਆਪਣੀ ਆਪਣੀ ਭਾਸ਼ਾ ਦੀ ਉਤਮਤਾ ਦਸ ਕੇ ਕੋਈ ਆਪਣੇ ਇਲਾਕੇ ਦੀ ਕੋਈ ਜਾਤ ਬਰਾਦਰੀ ਦੀ ਕੋਈ ਸਿਆਸੀ ਪਾਰਟੀ ਦੀ ਬਰਤਰੀ ਲੱਭ ਬਾਕੀ ਸਭ ਨੂੰ ਖਤਮ ਕਰਨਾ ਲੋਚਦਾ ਹੈ। ਪਰ ਇਹਨਾਂ ਧਰਮਾਂ ਬੋਲੀਆਂ, ਰੰਗਾਂ ਰੂਪਾਂ ਅਤੇ ਨਸਲਾਂ ਇਥੋਂ ਤਕ ਕਿ ਜੂਨਾਂ ਦੀਆਂ ਵਲਗਣਾਂ ਟੱਪ ਕੇ ਵੀ ਸਾਡੇ ਵਡਾਰੂਆਂ ਨੇ ਸਾਰਿਆਂ ਵਿਚ ਇਕ ਜੋਤ ਦਾ ਪਸਾਰਾ ਵੇਖਿਆ ਹੈ। ਜਿਵੇਂ ਪਾਣੀ ਦਾ ਬੁਲਬੁਲਾ ਪਾਣੀ ਤੋਂ ਵਖ ਨਹੀਂ ਇਵੇਂ ਹੀ "ਸਭੁ ਗੋਬਿੰਦੁ ਹੈ" "ਗੋਬਿੰਦੁ ਬਿਨੁ ਨਹੀ ਕੋਈ" ਦਾ ਹੋਕਾ ਨਾਮਦੇਵ ਜੀ ਨੇ ਦਿਤਾ ਉਹਨਾਂ ਕਿਹਾ ਕਿ ਹਾਥੀ ਅਤੇ ਕੀੜੀ ਇਕੋ ਮਿੱਟੀ ਦੇ ਭਾਂਡੇ ਹਨ। ਰੁਖਾਂ ਵਿਚ, ਲਤਾਂ ਨਾਲ ਚਲਣ ਵਾਲੇ ਪ੍ਰਾਣੀਆਂ 'ਚ, ਕੀੜਿਆਂ ਪਤਿੰਗਿਆਂ 'ਚ ਰਾਮ ਹੀ ਰਮਿਆ ਹੈ। ਗੁਰੂ ਜੀ ਬਾਣੀ ਵਿਚ ਫੁਰਮਾਉਂਦੇ ਹਨ ਕਿ ਏਕੰਕਾਰ ਹੀ ਅਨੇਕਾਂ ਰੂਪਾਂ ਵਿਚ ਪਸਰਿਆ ਹੈ। ਜਿਵੇਂ ਸਾਰੀ ਬਨਸਪਤੀ ਵਿਚ ਅਗਨ-ਗਰਮੀ ਹੁੰਦੀ ਹੈ ਜਿਵੇਂ ਸਭ ਦੁੱਧਾਂ ਵਿਚ ਘਿਓ ਰਮਿਆ ਹੁੰਦਾ ਹੈ ਇਵੇਂ ਹੀ ਉਚ ਨੀਚ ਵਿਚ ਓਹ ਜੋਤ ਵਿਆਪਕ ਹੈ। ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ ਕਿ ਘਟਿ ਘਟਿ ਵਿਚ ਆਪ ਹਰਿ ਦਾ ਵਾਸਾ ਹੈ।

ਕਬੀਰ ਜੀ ਦਲੀਲ ਦੇਂਦੇ ਹਨ ਕਿ ਇਕੋ ਪਰਮਾਤਮਾ ਦੇ ਨੂਰ ਦੇ ਸਦਕੋਂ ਸਾਰੀ ਦੁਨੀਆਂ ਪੈਦਾਇਸ਼ ਹੈ ਤਾਂ ਕੌਣ ਭਲਾ ਤੇ ਕੌਣ ਮੰਦਾ ਹੋਇਆ। ਰੱਬ ਲੋਕਾਂ ਵਿਚ ਵਸਦਾ ਹੈ। ਇਹ ਰਚਨਾ ਸਾਜਨ ਹਾਰੇ ਨੇ ਸਾਜੀ ਹੈ। ਨਾ ਕੁਝ ਘੜਨ ਵਾਲੇ ਘੁਮਿਆਰ ਵਿਚ ਹੈ ਨਾ ਉਸ ਦੀ ਘਾੜਤ ਵਿਚ ਹੈ। ਗੁਰੂ ਗੋਬਿੰਦ ਸਿੰਘ ਜੀ, ਮੁੰਨੇ ਹੋਏ ਸੰਨਿਆਸੀਆਂ ਜੋਗੀਆਂ ਬ੍ਰਹਮਚਾਰੀਆਂ, ਜਤੀਆਂ, ਹਿੰਦੂਆਂ, ਤੁਰਕਾਂ, ਰਾਫਜ਼ੀਆਂ ਇਮਾਮੀਆਂ ਸ਼ਾਫੀਆਂ ਆਦਿਕ ਸਭ ਫਿਰਕਿਆਂ ਵਿਚ ਇਕੋ ਮਨੁਖ ਦੀ ਜਾਤ ਹੀ ਪਹਿਚਾਣਦੇ ਹਨ, ਉਹ ਮੰਦਰਾਂ, ਮਸਜਦਾਂ, ਪੂਜਾ ਅਤੇ ਨਮਾਜ਼, ਦੇਵਤਿਆਂ, ਦੈਂਤਾਂ, ਗੰਧਰਬਾਂ ਵਖ ਵਖ ਦੇਸ਼ਾਂ ਦੇ ਵਾਸੀਆਂ ਵਿਚ ਇਕ ਹੀ ਸਰੂਪ ਦੇ ਦਰਸ਼ਨ ਕਰਾਉਂਦੇ ਹਨ। ਜਿਵੇਂ ਮਿੱਟੀ ਵਿਚੋਂ ਧੂੜ ਉਡ ਕੇ ਮਿੱਟੀ ਵਿਚ ਸਮਾਉਂਦੀ ਹੈ ਜਿਵੇਂ ਅੱਗ ਦੇ ਚੰਗਿਆੜੇ ਅੱਗ ਦਾ ਹੀ ਸਰੂਪ ਹੁੰਦੇ ਹਨ ਇਵੇਂ ਹੀ ਗੁਰੂ ਜੀ ਅਨੁਸਾਰ ਸਾਰੇ ਸਰੂਪ ਇਕ ਹੀ ਵਿਸ਼ਵ ਰੂਪ ਦੇ ਅੰਗ ਹਨ ਇਹਨਾਂ ਦਾ ਮੂਲ ਇਕੋ ਹੈ।

ਜਿਵੇਂ ਕਣਕ ਗੇਹੂੰ ਅਤੇ ਗੰਦਮ ਦੇ ਵਖ ਵਖ ਨਾਮ ਹੁੰਦਿਆਂ ਹੋਇਆਂ ਵੀ ਜਾਣਕਾਰ ਗਿਆਨੀ ਪੁਰਖ ਜਾਣਦਾ ਹੈ ਕਿ ਇਹ ਇਕ ਹੀ ਚੀਜ਼ ਹੈ ਤਿਵੇਂ ਹੀ ਬ੍ਰਹਮ ਗਿਆਨੀ ਮਹਾਂ ਪੁਰਖਾਂ ਨੇ ਵੇਖਿਆ ਤੇ ਲੋਕਾਂ ਨੂੰ ਦੱਸਿਆ ਕਿ ਇਹ ਸੰਸਾਰ ਦੇ ਜੀਵਾਂ ਵਿਚ ਇਕੋ ਜੋਤ ਹੀ ਵਿਆਪਕ ਹੈ ਪਰ ਇਸ ਨੂੰ ਵਖਾਉਣ ਵਾਸਤੇ ਕਿਸੇ ਪਾਰਖੂ ਦੀ ਲੋੜ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ

ਗੁਰਹਿ ਦਿਖਾਇਓ ਲੋਇਨਾ ॥ ੧ ॥ ਰਹਾਉ ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ॥
ਤੂੰਹੀ ਤੂੰਹੀ ਮੋਹਿਨਾ

ਸਾਡੇ ਗੁਰੂਆਂ ਮਹਾਂ ਪੁਰਖਾਂ ਵਡੇਰਿਆਂ ਨੇ ਆਪਣੀ ਦਿਵ ਦ੍ਰਿਸ਼ਟੀ ਨਾਲ ਜੋ ਵੇਖਿਆ ਉਸ ਨੂੰ ਪਰਚਾਰਿਆ ਅਤੇ ਆਪ ਉਸ ਤੇ ਅਮਲ ਕੀਤਾ। ਉਹਨਾਂ ਦੇ ਸਪੱਸ਼ਟ ਹੁਕਮਾਂ ਦੀ ਸੇਧ ਵਿਚ ਉਹਨਾਂ ਦੇ ਨਾਮ ਲੇਵਿਆਂ ਨੂੰ ਘਰ ਘਰ ਇਹ ਏਕਤਾ ਦਾ ਸੰਦੇਸ਼ ਪਹੁੰਚਾਣ ਜਾਂ ਤ੍ਰੈਜਮ ਕਰਨਾ ਚਾਹੀਦਾ ਹੈ। ਲਫਜ਼ਾਂ ਦੇ ਝਗੜਿਆਂ ਵਿਚ ਨਾ ਫਸ ਕੇ ਤੱਤ ਰੂਪ ਨੂੰ ਪਛਾਣਦੇ ਹੋਏ 'ਸਾਰਿਆਂ ਘਟਾਂ' ਵਿਚ ਇਕੋ ਰਾਮ ਬੋਲਦਾ ਦੀ ਭਾਵਨਾ ਨੂੰ ਜ਼ੋਰਦਾਰ ਤਰੀਕੇ ਨਾਲ ਮਜ਼ਬੂਤ ਕਰਨਾ ਚਾਹੀਦਾ ਹੈ।' ਘਟੋ ਘਟ ਮਹਾਨ ਗੁਰੂਆਂ ਨੂੰ ਮੰਨਣ ਵਾਲਿਆਂ ਵਾਸਤੇ ਤਾਂ ਇਹ ਲਾਜ਼ਮੀ।

## ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ

ਸ੍ਰੀ ਭੈਣੀ ਸਾਹਿਬ ਵਿਚ ਵਿਸਾਖੀ ਵਾਲੇ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦਾ ਵਿਧੀਵਤ ਉਦਘਾਟਨ ਕੀਤਾ ਗਿਆ। ਨਾਮਧਾਰੀ ਇਤਿਹਾਸ ਵਿਚ ਇਹ ਅਕਾਦਮੀ ਇਕ ਅਹਿਮ ਮੋੜ ਹੈ। ਨਾਮਧਾਰੀਆਂ ਨੇ ਪਿਛਲੀ ਸਦੀ ਤੋਂ ਅੰਗਰੇਜ਼ੀ ਤਾਲੀਮ ਅਤੇ ਸਕੂਲਾਂ ਦਾ ਬਾਈਕਾਟ ਕਰੀ ਰਖਿਆ ਹੈ। ਇਸ ਤਾਲੀਮ ਦੇ ਬਾਈਕਾਟ ਨੂੰ ਉਹਨਾਂ ਨੇ ਅੰਗਰੇਜ਼ੀ ਸਰਕਾਰ ਵਿਰੁਧ ਅੰਦੋਲਨ ਦਾ ਅੰਗ ਬਣਾਇਆ। ਭਾਰਤ ਨੂੰ ਆਜ਼ਾਦੀ ਮਿਲੀ ਪਰ ਦੇਸ਼ ਆਜ਼ਾਦੀ ਦੀ ਜੰਗ ਵਿਚ ਕੁਰਬਾਨੀਆਂ ਦੇਣ ਵਾਲੇ, ਇਸ ਖਾਤਰ ਅਨਪੜ੍ਹ ਰਹਿਣ ਵਾਲੇ ਅਣਖੀਲੇ ਨਾਮਧਾਰੀਆਂ ਵਾਸਤੇ ਆਜ਼ਾਦ ਭਾਰਤ ਦੇ ਪਰਬੰਧਕੀ ਢਾਂਚੇ ਵਿਚ ਕੋਈ ਥਾਂ ਨਹੀਂ ਸੀ। ਸਭ ਅਹਿਮ ਥਾਵਾਂ ਨੌਕਰੀਆਂ ਅਤੇ ਪੁਜ਼ੀਸ਼ਨਾਂ ਉਹਨਾਂ ਲੋਕਾਂ ਦੇ ਹੱਥ ਆਈਆਂ ਜੋ ਅੰਗਰੇਜ਼ੀ ਪੜ੍ਹੇ ਹੋਏ ਸਨ ਭਾਵੇਂ ਆਜ਼ਾਦੀ ਅੰਦੋਲਨ ਨੂੰ ਕੁਚਲਣ ਵਾਲਿਆਂ ਚੋਂ ਸਨ ਜਾਂ ਪੱਕੇ ਅੰਗਰੇਜ਼ ਭਗਤਾਂ ਚੋਂ। ਨਾਮਧਾਰੀ ਉਹਨਾਂ ਸ਼ਰੇਣੀਆਂ 'ਚ ਵੀ ਨਹੀਂ ਸਨ ਆਉਂਦੇ ਜਿਨ੍ਹਾਂ ਲਈ ਸੀਟਾਂ ਰਾਖਵੀਆਂ ਰਖੀਆਂ ਗਈਆਂ। ਇਹ ਉਹਨਾਂ ਵਿਚ ਵੀ ਨਹੀਂ ਆਉਂਦੇ ਜਿਹਨਾਂ ਆਪਣੀਆਂ ਵੋਟਾਂ ਦਾ ਮੁਲ ਪਵਾਇਆ। ਜਦੋਂ ਨਵੇਂ ਭਾਰਤ ਵਿਚ ਇਹਨਾਂ ਤਾਲੀਮ ਦਾ ਬਾਈਕਾਟ ਖਤਮ ਕੀਤਾ ਤਾਂ ਨਵੇਂ ਸਕੂਲਾਂ ਦੀ ਪੜ੍ਹਾਈ ਇਹਨਾਂ ਦੇ ਧਰਮ ਅਤੇ ਸਭਿਆਚਾਰ ਲਈ ਖੈ ਬਣ ਗਈ। ਜਾਂ ਤੇ ਇਹ ਉੱਚ ਸਿਖਿਆ ਤੋਂ ਵਾਂਝੇ ਰਹਿ ਕੇ ਡਾਕਟਰ, ਇੰਜਨੀਅਰ, ਪ੍ਰਸ਼ਾਸਕ ਅਤੇ ਵਿਦਿਆ ਸ਼ਾਸਤਰੀ ਨਾ ਬਣਨ ਜਾਂ ਬਣਨ ਤਾਂ ਆਪਣੀ ਪਹਿਚਾਣ ਅਪਣੇ ਵਿਰਸੇ ਅਤੇ ਇਤਿਹਾਸ ਤੋਂ ਹੱਥ ਧੋ ਬੈਠਣ। ਇਹ ਗੱਲਾਂ ਸੋਚ ਕੇ ਹੀ ਆਪਣੇ ਨਵੇਂ ਸਕੂਲਾਂ ਵਲ ਕਦਮ ਪੁਟਿਆ ਹੈ। ਸ੍ਰੀ ਭੈਣੀ ਸਾਹਿਬ ਵਿਚ ਇਸ ਸਕੂਲ ਦੀ ਸਥਾਪਤੀ ਇਸੇ ਵਾਸਤੇ ਇਕ ਇਤਿਹਾਸਕ ਮੋੜ ਹੈ। ਇਹ ਆਪਣੇ ਸਭਿਆਚਾਰ ਨੂੰ ਗਵਾਉਣ ਵਾਸਤੇ ਨਹੀਂ ਸਗੋਂ ਉਸ ਨੂੰ ਕਾਇਮ ਰਖਣ ਵਾਸਤੇ ਅਤੇ ਉਸ ਨੂੰ ਸਾਰੀ ਦੁਨੀਆ ਸਾਹਮਣੇ ਪੇਸ਼ ਕਰਨ ਵਾਸਤੇ ਮੁਢਲਾ ਜਤਨ ਹੈ। ਇਸ ਕੰਮ ਵਿਚ ਅਥਾਹ ਮੁਸ਼ਕਲਾਂ ਆਉਣਗੀਆਂ ਪਰ ਆਸ ਰਖਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾਮਈ ਅਤੇ ਦ੍ਰਿੜ ਅਗਵਾਈ ਵਿਚ ਪਰਬੰਧਕ ਇਹਨਾਂ ਮੁਸ਼ਕਲਾਂ ਤੇ ਕਾਬੂ ਪਾਉਣਗੇ। ਸਕੂਲ ਬਾਰੇ ਅੰਦਰਲੇ ਪੰਨਿਆਂ ਤੇ ਹੋਰ ਜਾਣਕਾਰੀ ਦਿਤੀ ਜਾ ਰਹੀ ਹੈ। ਇਥੇ ਅਸੀਂ ਇਸ ਨਵੇਂ ਕਾਰਜ ਦਾ ਸਵਾਗਤ ਕਰਦੇ ਹੋਏ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਇਸ ਸਕੂਲ ਵਾਸਤੇ ਭਰਪੂਰ ਸਹਿਯੋਗ ਦੇਣ। ਏਨਾ ਸਹਿਯੋਗ ਕਿ ਉਹਨਾਂ ਦੇ ਆਪਣੇ ਬਚਿਆਂ ਦੇ ਨਾਲ ਨਾਲ ਗਰੀਬ ਪਰਿਵਾਰਾਂ ਦੇ ਬਚੇ ਵੀ ਉਚੀ ਵਿਦਿਆ ਲੈਣ ਦੇ ਯੋਗ ਹੋ ਸਕਣ।

## ਪੰਜਾਬ 'ਚ ਗਵਰਨਰੀ ਰਾਜ

ਪੰਜਾਬ ਵਿਚ ਮੁੜ ਗਵਰਨਰੀ ਰਾਜ ਲਾਗੂ ਹੋ ਗਿਆ ਹੈ (ਇਸ ਨੂੰ ਰਾਸ਼ਟਰਪਤੀ ਰਾਜ ਕਿਹਾ ਜਾਂਦਾ ਹੈ ਪਰ ਅਸਲ ਤਾਕਤ ਗਵਰਨਰ ਰਾਹੀਂ ਗ੍ਰਹਿ ਮੰਤਰੀ ਕੋਲ ਹੁੰਦੀ ਹੈ ਰਾਸ਼ਟਰਪਤੀ ਦਾ ਕੇਵਲ ਨਾਮ ਹੀ ਹੁੰਦਾ ਹੈ)। ਬਹੁਤ ਸਾਰੀਆਂ ਧਿਰਾਂ ਸੁਖੀ ਹੋ ਗਈਆਂ ਹਨ। ਕਾਂਗਰਸੀ ਖੁਸ਼ ਹਨ ਕਿ ਅੰਤ ਨੂੰ ਇਹ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠਣ ਤੋਂ ਮੁਕਤ ਹੋ ਗਏ ਹਨ। ਸਰਕਾਰ ਹੁਣ ਇਕ ਤਰ੍ਹਾਂ ਉਹਨਾਂ ਦੀ ਹੈ। ਬਰਨਾਲਾ ਸਰਕਾਰ ਨੂੰ ਦਬੀ ਰਖਣ ਜਾਂ ਧੱਕ ਦੇਣ ਦੇ ਚੱਕਰ ਚੋਂ ਨਿਕਲ ਗਏ ਹਨ। ਬੀ. ਜੇ. ਪੀ. ਖੁਸ਼ ਹੈ ਕਿ ਉਹਦੀਆਂ ਚਿਰਾਂ ਦੀ ਮੰਗ ਪੂਰੀ ਹੋਈ (ਭਾਵੇਂ ਉਹ ਹਰਿਆਣਾ ਇਲੈਕਸ਼ਨਾਂ ਸਮੇਂ ਆਪਣੀ ਮੰਗੀ ਪੂਰੀ ਹੋਣ ਤੋਂ ਔਖੀ ਹੈ) ਪੰਜਾਬ ਦੀ ਹਿੰਦੂ ਜਨਤਾ ਦੀਆਂ ਅਖ਼ਬਾਰਾਂ ਅਤੇ ਸੰਕੇਤ ਦਸਦੇ ਹਨ ਕਿ ਇਸ ਗਲ ਤੇ ਰਾਜ਼ੀ ਹਨ। ਕਮਿਊਨਿਸਟ ਪਾਰਟੀਆਂ ਨੇ ਵਿਰੋਧ ਕੀਤਾ ਹੈ ਪਰ ਉਸ ਵਿਚ ਸ਼ਿੱਦਤ ਨਹੀਂ ਰਸਮੀ ਮੁਖਾਲਫਤ ਹੀ ਹੈ। ਸ੍ਰੀ ਅਕਾਲ ਤਖਤ ਅਤੇ ਦਰਬਾਰ ਸਾਹਿਬ ਦੇ ਸਿੰਘ ਸਾਹਿਬ ਖੁਸ਼ ਹਨ ਕਿ ਆਖਰ ਉਹਨਾਂ ਦੀ ਤਾਬੇਦਾਰੀ ਤੋਂ ਇਨਕਾਰੀ ਅਕਾਲੀ ਸਰਕਾਰ ਚੌਪਟ ਹੋ ਹੀ ਗਈ। ਜੋ ਕੰਮ ਬਾਦਲ-ਅਮਰਿੰਦਰ ਗਰੁਪ ਨਹੀਂ ਕਰ ਸਕਿਆ ਉਹ ਸ: ਬੂਟਾ ਸਿੰਘ ਨੇ ਕਰ ਦਿਤਾ ਹੈ। ਸਿਖ ਸਟੂਡੈਂਟਸ ਫੈਡਰੇਸ਼ਨ ਦੀ ਤਸੱਲੀ ਹੈ। ਸੰਯੁਕਤ ਅਕਾਲੀ ਦਲ ਵਾਲੇ ਸੰਤੁਸ਼ਟ ਹਨ। ਇਥੋਂ ਤਕ ਕਿ ਬਰਨਾਲੇ ਦੇ ਅਕਾਲੀ ਵੀ ਖੁਸ਼ ਹਨ। ਬੜਾ ਚਿਰ ਦਿਲੀ ਅੰਮ੍ਰਿਤਸਰ ਦੇ ਦੋ ਪੁੜਾਂ ਵਿਚ ਉਹ ਪੀਸਦੇ ਰਹੇ। ਆਖਰ ਜਿਹੜੇ ਪੰਜਾਬ ਸਮਝੌਤੇ ਦੀ ਧਿਰ ਹੋ ਅਕਾਲੀ



ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦਾ ਵਿਧੀਵਤ ਉਦਘਾਟਨ ਕਰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਨਾਲ ਸ: ਨਿਰਮਲ ਸਿੰਘ ਸਕੱਤਰ, ਸ: ਸੁਰਿੰਦਰ ਸਿੰਘ ਪਨਵੰਤਾ, ਮਹਿੰਦਰ ਸਿੰਘ ਪੂਰਬਾ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਅਤੇ ਹੋਰ ਸੰਗਤਾਂ ਵੀ ਨਜ਼ਰ ਆ ਰਹੀਆਂ ਹਨ।

ਸਰਕਾਰ ਹੋਂਦ ਵਿਚ ਆਈ ਸੀ ਜਦੋਂ ਉਹ ਕੋਰੇ ਦਾ ਕੋਰਾ ਪਿਆ ਰਿਹਾ ਤਾਂ ਕਦੋਂ ਤਕ ਵਿਚਾਰੇ ਖੈਰ ਮਨਾਉਂਦੇ। ਸਰਕਾਰ ਟੁੱਟਣ ਦੇ ਨਾਲ ਹੀ ਉਹਨਾਂ ਦੇ ਮੰਤਰੀਆਂ ਸਮੇਤ ਹੋਈਆਂ ਗ੍ਰਿਫਤਾਰੀਆਂ ਨੇ ਤਾਂ ਮੁੜ ਉਹਨਾਂ ਦੇ ਚਿਹਰਿਆਂ ਤੇ ਸੁਰਮਗਤੀ ਦੀ ਆਭਾ ਲੈ ਆਂਦੀ ਹੈ। ਭਾਰਤ ਦੇ ਪ੍ਰਧਾਨ ਮੰਤਰੀ ਤਾਂ ਖੁਸ਼ ਹਨ ਹੀ ਕਿਉਂਕਿ ਉਹਨਾਂ ਨੇ ਹਰਿਆਣਾ ਦੇ ਵੋਟਰਾਂ ਨੂੰ ਦਸ ਦਿਤਾ ਹੈ ਕਿ ਭਾਰਤ ਸਰਕਾਰ ਕਿੰਨੀ ਦ੍ਰਿੜ੍ਹ ਹੈ। ਦਿਲੀ ਦੇ ਬੋਟ-ਕਲੱਬ ਤੇ ਲਖਾਂ ਲੋਕਾਂ ਦੇ ਹਜੂਮ ਸਾਹਮਣੇ ਆਪਣੀ ਤਕਰੀਰ ਵਿਚ ਉਹਨਾਂ ਨੇ ਸਾਰਿਆਂ ਦੇ ਕੰਨ ਖੋਹਲੇ। ਬਦੇਸ਼ੀ ਤਾਕਤਾਂ ਦੇ ਵੀ, ਵਿਧਾਨ ਦਾ ਵਿਗਾੜ ਪਾਉਣ ਵਾਲੇ ਵਿਅਕਤੀਆਂ ਦੇ ਵੀ, ਦੇਸ਼ ਦੁਸ਼ਮਣਾਂ ਦੇ ਵੀ। ਅਤੇ ਭਾਰਤ ਵਿਚ ਰਹਿੰਦੇ 'ਮੀਰ ਜਾਫਰਾਂ' ਦੇ ਵੀ। ਉਹਨਾਂ ਨਾਨੀ ਯਾਦ ਕਰਾ ਦੇਣ ਦੀ ਵਾਰਨਿੰਗ ਵੀ ਦਿਤੀ ਅਤੇ ਖਾਲਿਸਤਾਨ ਨੂੰ ਹਰਗਿਜ਼ ਹਰਗਿਜ਼ ਭਾਰਤ ਦੀ ਧਰਤੀ ਤੇ ਨਾ ਬਨਣ ਦੇਣ ਦਾ ਐਲਾਨ ਵੀ ਕੀਤਾ। ਵੱਖਵਾਦ ਅਤੇ ਆਤੰਕਵਾਦ ਨੂੰ ਖਤਮ ਕਰਨ ਦਾ ਮੁੜ ਐਲਾਨ ਵੀ ਕੀਤਾ।

ਵਿਚਾਰੇ ਬਰਨਾਲਾ ਸਾਹਿਬ! ਕਦੇ ਤਾਂ ਪਾਰਲੀਮੈਂਟ ਵਿਚ ਰਾਸ਼ਟਰਪਤੀ ਉਹਨਾਂ ਦੀ ਸਰਕਾਰ ਦੇ ਸੋਹਲੇ ਗਾਉਂਦਾ ਹੈ, ਕਦੇ ਦੇਸ਼ ਦੀਆਂ ਸਾਰੀਆਂ ਸਿਆਸੀ ਪਾਰਟੀਆਂ ਇਕ ਮੁੱਠ ਹੋ ਕੇ ਉਹਨਾਂ ਨੂੰ ਏਨਾ ਸਮਰਥਨ ਦੇਂਦੀਆਂ ਹਨ ਕਿ ਦੇਸ਼ ਦਾ ਪ੍ਰਧਾਨ ਮੰਤਰੀ ਵੀ ਅਜਿਹੇ ਸਮਰਥਨ ਨੂੰ ਤਰਸਦਾ ਹੈ। ਪਾਰਲੀਮੈਂਟ ਦੇ ਸੈਸ਼ਨ ਦੇ ਆਰੰਭ ਵਿਚ ਜਿਹੜਾ ਬਰਨਾਲਾ ਅਤਿਵਾਦ ਵੱਖਵਾਦ ਵਿਰੁਧ ਲੜਣ ਵਾਲਾ ਸੂਰਮਾ ਸਰਦਾਰ ਹੁੰਦਾ ਹੈ ਉਸੇ ਸੈਸ਼ਨ ਦੇ ਮੁਕਣ ਤਕ ਉਹ ਹੀ ਬਰਨਾਲਾ ਵੱਖਵਾਦ ਅਤਿਵਾਦ ਤੇ ਕਾਬੂ ਪਾਉਣ ਵਿਚ ਨਾ-ਅਹਿਲ ਕਿਹਾ ਜਾਂਦਾ ਹੈ। ਅੰਮ੍ਰਿਤਸਰ ਵਿਚ ਸੁਨੀਲ ਦੱਤ ਅਤੇ ਸੁਸ਼ੀਲ ਮੁਨੀ ਨਵੀਆਂ ਸੰਭਾਵਨਾਵਾਂ ਦੀ ਗੱਲ ਕਰਦੇ ਹਨ। ਮੁਖ ਗਰੰਥੀਆਂ ਨਾਲ ਲੰਮੀਆਂ ਮੁਲਾਕਾਤਾਂ ਹੁੰਦੀਆਂ ਹਨ, ਸਦਾਚਾਰ ਸਤਿਕਾਰ ਹੁੰਦਾ ਹੈ ਦਿੱਲੀ ਪ੍ਰਧਾਨ ਮੰਤਰੀ ਨਾਲ ਸਿਧੀਆਂ ਫੋਨ ਤੇ ਗੱਲਾਂ ਹੁੰਦੀਆਂ ਹਨ। ਗੱਲਬਾਤ ਦੌਰਾਨ ਦਰਬਾਰ ਸਾਹਿਬ ਦੁਆਲਿਓਂ ਸੀ. ਆਰ. ਪੀ. ਪਿਛੇ ਵੀ ਹਟਾਈ ਜਾਂਦੀ ਹੈ ਪਰ ਭਾਰਤ ਦੇ ਗ੍ਰਹਿ ਮੰਤਰੀ ਨੂੰ ਪਤਾ ਹੀ ਨਹੀਂ ਹੁੰਦਾ ਕਿ ਦਿਲੀ-ਅੰਮ੍ਰਿਤਸਰ ਕੋਈ ਵਾਰਤਾ ਹੋ ਰਹੀ ਹੈ।

ਪੰਜਾਬ ਦੀ ਜਨਤਾ ਸੋਚਦੀ ਹੈ ਕਿ ਇਹ ਕੀ ਤਮਾਸ਼ਾ ਹੋ ਰਿਹਾ ਹੈ। ਪੰਜਾਬ ਦਾ ਸੋਚਵਾਨ ਗ਼ਾਲਿਬ ਦਾ ਸ਼ੇਅਰ ਗੁਣ-ਗਣਾਉਂਦਾ ਹੈ

ਬਣਾ ਕਰ ਫ਼ਕੀਰੋਂ ਕਾ ਹਮ ਭੇਸ ਗ਼ਾਲਿਬ
ਤਮਾਸ਼ਾ ਏ ਅਹਿਲੇ ਕਰਮ ਦੇਖਤੇ ਹੈਂ।

ਪੰਜਾਬ ਦੀ ਜਨਤਾ ਨੂੰ ਮੋਜਜ਼ਿਆਂ ਦੀ ਆਸ ਵਿਚ ਵੱਖ ਵੱਖ ਤਮਾਸ਼ੇ ਵਿਖਾਏ ਜਾ ਰਹੇ ਹਨ। ਕਾਂਗਰਸੀ ਅਕਾਲੀ ਮਰਕਾਖਾਂ ਅਤੇ ਬਦਕਲਗੀ ਰਾਜਾਂ ਦੇ ਤਮਾਸ਼ੇ ਤਕੀ ਜਾ ਰਹੇ ਹਨ, ਲੋਕ ਮਰੀ ਜਾ ਰਹੇ ਹਨ। ਸੀ. ਆਰ. ਪੀ. ਤੇ ਬੀ. ਐਸ. ਐਫ. ਦੀਆਂ ਪਰੇਡਾਂ ਹੋ ਰਹੀਆਂ ਹਨ। ਇਹ ਲੋਕ ਸ਼ਾਮ ਨੂੰ ਮੋਢਿਆਂ ਤੇ ਬੰਦੂਕਾਂ ਧਰੀ ਕਤਾਰਾਂ ਬੰਨ੍ਹ ਕੇ ਸੜਕਾਂ ਤੇ ਸੈਰ ਕਰ ਜਾਂਦੇ ਹਨ। ਸ਼ਾਮ ਨੂੰ ਜਦੋਂ ਲੋਕ ਰੇਡੀਓ ਲਾ ਕੇ ਜਾਂ ਟੈਲੀਵੀਜ਼ਨ ਤੇ ਖ਼ਬਰਾਂ ਸੁਣਨ ਲਗਦੇ ਹਨ ਗਰਾਹੀਆਂ ਅੰਦਰ ਜਾਂਦਿਆਂ ਸਾਰ ਹੀ ਖ਼ਬਰਾਂ ਆ ਜਾਂਦੀਆਂ ਹਨ ਕਿ ਫਲਾਣੇ ਫਲਾਣੇ ਥਾਂ ਏਨੇ ਬੰਦੇ ਮਰ ਗਏ। ਰੋਟੀ ਦੀਆਂ ਗਰਾਹੀਆਂ ਲਹੂ ਦੇ ਲੁਕਮੇ ਬਣ ਜਾਂਦੀਆਂ ਹਨ। ਟੀ. ਵੀ. ਦਾ ਪਰਦਾ ਲਹੂ ਰੰਗਾ ਦਿਸਣ ਲਗ ਪੈਂਦਾ ਹੈ। ਸਰਕਾਰਾਂ ਦੀ ਉਧੇੜ ਬੁਣਤ ਜਾਰੀ ਰਹਿੰਦੀ ਹੈ। ਲੋਕ ਮਰ ਰਹੇ ਹਨ ਮੁਕ ਰਹੇ ਹਨ ਬੇਕਾਰ ਹੋ ਰਹੇ ਹਨ। ਕੁਝ ਦਹਿਸ਼ਤ-ਗਰਦੀ ਕਾਰਨ ਮਰ ਰਹੇ ਹਨ ਕੁਝ ਭੁਖ ਅਤੇ ਬੇਕਾਰੀ ਨਾਲ ਖ਼ਤਮ ਹੋ ਜਾਣਗੇ।

ਪੰਜਾਬ ਵਿਚ ਕੇਂਦਰ ਦਾ ਸਿੱਧਾ ਰਾਜ ਹੋ ਗਿਆ ਹੈ। ਰਿਬੇਰੋ ਸਾਹਿਬ ਨੂੰ ਪੂਰਨ ਅਖ਼ਤਿਆਰ ਮਿਲ ਗਏ ਹਨ। ਹੁਣ ਕੋਈ ਸਿਆਸਤਦਾਨ ਉਹਨਾਂ ਦੇ ਕੰਮ ਵਿਚ ਟੰਗ ਅੜਾਉਣ ਵਾਲਾ ਨਹੀਂ ਰਿਹਾ। ਬਹੁਤੇ ਸਾਰੇ ਬੰਦੇ ਉਹਨਾਂ ਫੜ ਲਏ ਹਨ। ਹੁਣ ਪੰਜਾਬ ਮਸਲੇ ਨੂੰ ਇਕ ਤਮਾਸ਼ਾ ਨਾ ਬਣਾਓ ਅਤੇ ਇਸ ਦੇ ਸਾਰੇ ਪਹਿਲੂਆਂ, ਸਿਆਸੀ ਪ੍ਰਬੰਧਕੀ ਅਤੇ ਮਾਨਵੀ ਕੋਣਾਂ ਵਲ ਸੰਜੀਦਗੀ ਨਾਲ ਗੌਰ ਕਰੋ ਅਤੇ ਅਮਲੀ ਕਦਮ ਵੀ ਕੁਝ ਪੁਟੋ। ਕਾਗਜ਼ੀ ਸਮਝੌਤਿਆਂ ਕਮਿਸ਼ਨਾਂ ਇਨਕੁਆਇਰੀਆਂ ਨਾਲ ਕੁਝ ਨਹੀਂ ਬਣਿਆ ਪੰਜਾਬ ਦੀ ਜਨਤਾ ਸੁਖ ਦਾ ਸਾਹ ਲੈਣ ਲਈ ਤਰਸ ਰਹੀ ਹੈ। ਭਾਰਤ ਸਰਕਾਰ ਨੂੰ ਚਾਹੀਦਾ ਹੈ ਹੁਣ ਤਾਂ ਅਮਨ ਕਰਾਵੇ। ਇਹ ਰੋਗ ਪੰਜਾਬ ਦਾ ਹੀ ਨਹੀਂ ਭਾਰਤ ਦੀ ਆਜ਼ਾਦੀ ਲਈ ਵੀ ਖ਼ਤਰਾ ਹੈ।

—ਜਗਦੀਸ਼ ਸਿੰਘ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੫-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

## ਦੂਹਰਾ ਸਦਮਾ

ਬਾਬੂ ਨਿਧਾਨ ਸਿੰਘ ਰਿਟਾ: ਐਕਸੀਐਨ ਮਾਡਲ ਟਾਊਨ ਲੁਧਿਆਣਾ ਵਾਲਿਆਂ ਨੂੰ ਦੂਹਰਾ ਸਦਮਾ ਪੁੱਜਾ। ਉਹਨਾਂ ਦੀ ਧਰਮ ਪਤਨੀ ਬੀਬੀ ਨਰਿੰਜਨ ਕੌਰ ਲੁਧਿਆਣਾ ਵਿਖੇ ੮ ਅਪਰੈਲ ਸ਼ਾਮ ਨੂੰ ਚੜ੍ਹਾਈ ਕਰ ਗਏ ਅਤੇ ਉਸੇ ਸ਼ਾਮ ਨੂੰ ਹੀ ਉਹਨਾਂ ਦੇ ਪੁੱਤਰ ਸ: ਜਗਜੀਤ ਸਿੰਘ ਜਾਮਨਗਰ ਗੁਜਰਾਤ ਵਿਖੇ ਐਕਸੀਡੈਂਟ ਵਿਚ ਚੜ੍ਹਾਈ ਕਰ ਗਏ। ਸਾਡੀ ਬਾਬੂ ਨਿਧਾਨ ਸਿੰਘ ਜੀ, ਉਹਨਾਂ ਦੇ ਵੀਰ ਬਾਬੂ ਬਚਨ ਸਿੰਘ ਜੀ ਉਹਨਾਂ ਦੇ ਦਾਮਾਦ ਸੰਤ ਦਲੀਪ ਸਿੰਘ ਪ੍ਰਧਾਨ ਵਿਦਿਅਕ ਜੱਥਾ ਅਤੇ ਬਾਕੀ ਪਰਿਵਾਰ ਨਾਲ ਇਸ ਦੁਖਦਾਈ ਵਿਛੋੜੇ ਸਮੇਂ ਡੂੰਘੀ ਹਮਦਰਦੀ ਹੈ।

੧੭ ਅਪਰੈਲ ਨੂੰ ਲੁਧਿਆਣਾ ਮਾਡਲ ਟਾਊਨ ਵਿਖੇ ਸਰਦਾਰ ਜੀ ਦੇ ਗ੍ਰਹਿ ਵਿਖੇ ਵਿਛੜੀਆਂ ਜੀਵ ਆਤਮਾਵਾਂ ਨਮਿਤ ਪਾਠਾਂ ਦੇ ਭੋਗ ਪਾਏ ਗਏ। ਇਸ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਜਥੇ ਸਹਿਤ ਪਧਾਰੇ ਅਤੇ ਸੰਗਤ ਨੂੰ ਭਾਣਾ ਮੰਨਣ ਦਾ ਸ਼ੁਭ ਉਪਦੇਸ਼ ਦੇ ਕੇ ਧਾਰਸ ਬੰਨ੍ਹਾਈ। ਪੰਡਿਤ ਗੋਪਾਲ ਸਿੰਘ ਜੀ, ਸੂਬਾ ਜੋਗਾ ਸਿੰਘ ਜੀ ਅਤੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਸ਼ੇਰ ਸਿੰਘ ਆਦਿ ਨੇ ਕੀਰਤਨ ਕੀਤਾ। ਇਸ ਸਮੇਂ ਦੂਰੋਂ ਨੇੜਿਓਂ ਬਹੁਤ ਸਾਰੀਆਂ ਸੰਗਤਾਂ ਆਈਆਂ ਹੋਈਆਂ ਸਨ।


| | |
|---|---|
| ਦਫ਼ਤਰ ਦਾ ਪਤਾ : | Office Address |
| ਮਾਸਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਨੇੜੇ ਮਦਨ ਫਲੋਰ ਮਿਲ) | Ladowali Road |
| ਜਲੰਧਰ-੧੪੪੦੦੧ | (Near Madan Flour Mill |
| ਫੋਨ : ੭੧੨੦੪ ਪੀ. ਪੀ. | Jalandhar-144001 |
| | Phone : 71204 PP |
| ਫੋਨ : ੭੭੩੫੬ ਪੀ.ਪੀ. | 77356 PP |

### ਵਰਿਆਮ

| | |
|---|---|
| ਇਕ ਪ੍ਰਤੀ | ੩.੦੦ ਰੁਪਏ |
| ਸਾਲਾਨਾ ਚੰਦਾ | ੩੦.੦੦ ,, |
| ਤਿੰਨ ਸਾਲ ਵਾਸਤੇ | ੮੦.੦੦ ,, |
| ਚਾਰ ,, ,, | ੧੦੦.੦੦ ,, |
| ਪੰਜ ,, ,, | ੧੨੫.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |


ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

# ਧੰਨ ਸੇਵਕ ਸਫਲੁ ਓਹੁ ਆਇਆ

ਸੂਬਾ ਉਦੇ ਸਿੰਘ ਚੂਨੀ ਵਾਸੀ ਅਜਕਲ ਸ੍ਰੀ ਭੈਣੀ ਸਾਹਿਬ ਵਾਲੇ ਮਿਤੀ ੮ ਅਪਰੈਲ ੧੯੮੭ ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਆਪਦਾ ਪਿੰਡ ਤਾਂ ਚੂਨੀ ਸੀ ਪਰ ਕਾਰਜ ਖੇਤਰ ਸ੍ਰੀ ਭੈਣੀ ਸਾਹਿਬ ਸੀ। ਬਹੁਤ ਸੂਝਬੂਝ ਵਾਲੇ ਅਤੇ ਨਿਆਂਕਾਰ ਸੂਬਾ ਹੋਣ ਦੇ ਨਾਲ ਨਾਲ ਆਪ ਬਹੁਤ ਨਿਰਮਾਨ ਆਜਿਜ਼ ਅਤੇ ਸੇਵਕ ਸੁਭਾਓ ਵਾਲੇ ਵਿਅਕਤੀ ਸਨ। ਅਣਥੱਕ ਕਾਰਿੰਦੇ ਅਤੇ ਸਤਿਗੁਰੂ ਜੀ ਦੇ ਪ੍ਰੀਤਵਾਨ ਆਗਿਆਕਾਰ ਸਿੱਖ ਸਨ। ਉਹਨਾਂ ਦੀ ਸ਼ਖਸੀਅਤ ਨਾਲ ਨਿਆਂ ਕਰਦੇ ਸ਼ਬਦ ਸਾਡੇ ਵਾਸਤੇ ਲਭਣੇ ਮੁਸ਼ਕਲ ਹਨ ਪਰ ਗੁਰੂ ਅਰਜਨ ਦੇਵ ਜੀ ਨੇ ਅਜਿਹੇ ਸਿੱਖਾਂ ਬਾਰੇ ਇਕ ਸ਼ਬਦ ਉਚਾਰਿਆ ਹੈ। ਸੂਬਾ ਜੀ ਦੇ ਸੁਭਾਓ ਅਤੇ ਗੁਣਾਂ ਨੂੰ ਜਦੋਂ ਪਰਖਦੇ ਹਾਂ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਵਿਚ ਸ਼ਬਦ ਦੇ ਇਕਲੇ ਇਕਲੇ ਸ਼ਬਦ ਨੂੰ ਮੂਰਤੀਮਾਨ ਕੀਤਾ ਹੈ।

ਮਾਨ ਮੋਹ ਅਰੁ ਲੋਭ ਵਿਕਾਰਾ
ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ
ਲਾਦਿ ਵਖਰੁ ਲੈ ਚਾਲਿਓ ॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ
ਜੀਵਤ ਸਾਹਿਬੁ ਸੇਵਿਓ ਅਪਨਾ
ਚਲਤੇ ਰਾਖਿਓ ਚੀਤਿ ॥ ਰਹਾਉ ॥
ਜੈਸੀ ਆਗਿਆ ਕੀਨੀ ਠਾਕੁਰਿ
ਤਿਸ ਤੇ ਮੁਖੁ ਨਹੀਂ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ
ਉਠਿ ਉਆਹੂ ਕਉ ਦਉਰਿਓ ॥ ੨ ॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ
ਸੋਗ ਹਰਖ ਨਹੀਂ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬ ਕਾ
ਸੋ ਮਾਥੈ ਲੇ ਮਾਨਿਓ ॥ ੩ ॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ
ਸਵਰੇ ਹਲਤ ਪਲਾਤਾ ॥
ਧੰਨ ਸੇਵਕੁ ਸਫਲੁ ਓਹੁ ਆਇਆ,
ਜਿਨਿ ਨਾਨਕ ਖਸਮੁ ਪਛਾਤਾ ॥
(ਮਾਰੂ ਮਹਲਾ ੫)

ਸੂਬਾ ਜੀ ਆਪਣਾ ਜੀਵਨ ਸਫਲ ਕਰਕੇ ਭਾਣੇ ਅਨੁਸਾਰ ਆਗਿਆ ਵਿਚ ਸਾਥੋਂ ਜੁਦਾ ਹੋਏ ਹਨ। ਜਿਥੇ ਸਮੂਚੇ ਨਾਮਧਾਰੀ ਪੰਥ ਨੂੰ ਉਹਨਾਂ ਦੇ ਜਾਣ ਦਾ ਬਹੁਤ ਘਾਟਾ ਪਿਆ ਹੈ ਉਥੇ 'ਵਰਿਆਮ' ਇਕ ਪਰਮ ਪਿਆਰੇ ਮਿੱਤਰ ਤੋਂ ਵਾਂਝਾ ਹੋ ਗਿਆ ਹੈ। ਵਰਿਆਮ ਦੀਆਂ ਪ੍ਰਾਪਤੀਆਂ ਅਪ੍ਰਾਪਤੀਆਂ, ਅਤੇ ਸਮਸਿਆਵਾਂ ਵਿਚ ਉਹ ਡੂੰਘੀ, ਘੱਧਦੀ ਅਤੇ ਮਿਤਰੌਨਾ ਦਿਲਚਸਪੀ ਰਖਦੇ ਸਨ। ਅਜਿਹੇ ਮਿੱਤਰ ਦਾ ਜਾਣਾ ਤਾਂ ਵਰਿਆਮ ਵਾਸਤੇ ਬਹੁਤ ਹੀ ਨੁਕਸਾਨਦੇਹ ਹੈ ਪਰ :

ਕਹੂੰ ਕਿਸ ਸੇ ਵੋ ਮੇਹਰਬੀਆਂ ਕਿਸ ਫਲਕ ਕੀ
ਕਿ ਸਬ ਉੱਠ ਗਏ ਮੇਹਰਬਾਂ ਅੱਛੇ ਅੱਛੇ
ਲੜੇਂ ਕਿਆ ਜ਼ਮਾਨੇ ਸੇ ਕੁਸਤੀ ਕਿ ਦੁਸਮਨ
ਪਛਾੜੇ ਜਹਾਤ ਪਹਿਲਵਾਂ ਅੱਛੇ ਅੱਛੇ

ਅਸੀਂ ਸਮੂਚੇ ਨਾਮਧਾਰੀ ਪੰਥ ਦੇ ਇਸ ਨੁਕਸਾਨ ਨੂੰ ਸਿਦਕ ਨਾਲ ਮਹਿਸੂਸ ਕਰਦੇ ਹੋਏ ਹਮਦਰਦੀ ਪ੍ਰਗਟ ਕਰਦੇ ਹਾਂ ਉਹਨਾਂ ਦੇ ਨਿੱਜੀ ਪਰਿਵਾਰ ਦੇ ਦੁਖ ਵਿਚ ਸ਼ਰੀਕ ਹੁੰਦੇ ਸੂਬਾ ਜੀ ਵਾਸਤੇ "ਹੰਢੈ ਸਾਹਿਬ ਸਿਉ ਮੇਲੁ" ਦੀ ਅਰਦਾਸ ਕਰਦੇ ਹਾਂ।

—ਜਗਦੀਸ਼ ਸਿੰਘ



ਚਿਟੇ ਦਾਹੜੇ ਅਤੇ ਅਕਿਹਰੇ ਸਰੀਰ ਵਾਲੇ ਸੂਬਾ ਉਦੇ ਸਿੰਘ ਜੀ ਆਪਣੇ ਸਤਿਗੁਰੂ ਜੀ ਦੇ ਨਾਲ ਖੜੇ ਖੁਸ਼ ਦਿਖਾਈ ਦੇ ਰਹੇ ਹਨ। ਮੌਕਾ ਹੈ ਪਿੰਡ ਚਾਈਆਂ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਆਗਤ। ਇਸ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਜਲਾ। ਸਥਾਨ ਨਾਮਧਾਰੀ ਦਰਬਾਰ ਵਾਸਤੇ ਪ੍ਰਾਪਤ ਕਰਨ ਵਿਚ ਸੂਬਾ ਜੀ ਦਾ ਮੁਖ ਯੋਗਦਾਨ ਸੀ। ਫੋਟੋ : ਪ: ਸ: ਲਵੀ

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸੰਘਣੀ ਛਾਂ ਵਾਲਾ ਬੋਹੜ
## ਸੂਬਾ ਉਦੇ ਸਿੰਘ

— ਭਗਤ ਸਿੰਘ

ਪਿੰਡ ਚੂੰਨੀ ਖੁਰਦ ਚੰਡੀਗੜ੍ਹ ਸਰਹੰਦ ਜਾਂਦੀ ਸੜਕ ਤੇ ਅੱਧ-ਵਿਚਕਾਰ ਸਥਿਤ ਹੈ। ਪਿੰਡ ਚੂੰਨੀ ਕਲਾਂ ਅਤੇ ਚੂੰਨੀ ਖੁਰਦ ਪਿਛਲੇ ਸਮਿਆਂ ਵਿਚ ਨਾਮਧਾਰੀਆਂ ਦਾ ਗੜ੍ਹ ਮੰਨੇ ਜਾਂਦੇ ਰਹੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਵੀ ਇਕ ਦੋ ਵਾਰੀ ਇਥੇ ਦਰਸ਼ਨ ਦਿਤੇ ਸਨ। ਇਥੋਂ ਦੇ ਹੀ ਸੰਤ ਖੀਵ ਸਿੰਘ ਜੀ ਨਾਮਧਾਰੀਆਂ ਵਿਚ ਬਹੁਤ ਪ੍ਰਸਿਧ ਸ਼ਖਸੀਅਤ ਰਹੇ ਹਨ। ਉਨ੍ਹਾਂ ਦਾ ਡੇਰਾ ਹੁਣ ਵੀ ਨਾਮਧਾਰੀਆਂ ਦੇ ਗੁਰਦਵਾਰੇ ਵਜੋਂ ਜਾਣਿਆ ਜਾਂਦਾ ਹੈ। ਨਾਮਧਾਰੀਆਂ ਦੇ ਹੌਲਿਆਂ ਦੇ ਇਤਿਹਾਸ ਵਿਚ ਵੀ ਚੂੰਨੀ ਦਾ ਹੌਲਾ ਪ੍ਰਸਿਧ ਹੈ। ਇਹ ਹੌਲਾ ਸੰਨ ੧੯੩੦ ਵਿਚ ਹੋਇਆ ਸੀ।

ਜਦੋਂ ਦੀ ਮੈਂ ਸੁਰਤ ਸੰਭਾਲੀ ਹੈ ਮੈਂ ਦੇਖਦਾ ਆਇਆ ਹਾਂ ਕਿ ਚੂੰਨੀ ਵਾਲੇ ਸ: ਊਦੇ ਸਿੰਘ ਨਾਮਧਾਰੀ, ਗੁਰੂ ਘਰ ਨਾਲ ਪੂਰੀ ਤਰ੍ਹਾਂ ਜੁੜੇ ਆ ਰਹੇ ਹਨ ਫਿਰ ਉਹਨਾਂ ਨੂੰ ਸਤਿਗੁਰੂ ਜੀ ਵਲੋਂ ਇਲਾਕੇ ਦਾ ਜਥੇਦਾਰ ਥਾਪ ਦਿਤਾ ਗਿਆ। ਸਾਡੇ ਪਰਿਵਾਰ ਨਾਲ ਉਹਨਾਂ ਦਾ ਮੁੱਢ ਤੋਂ ਹੀ ਗੂੜ੍ਹਾ ਸਬੰਧ ਸੀ। ਫਿਰ ਉਹਨਾਂ ਆਪਣੀ ਸਪੁਤਰੀ ਦਾ ਅਨੰਦ ਕਾਰਜ ਮੇਰੇ ਛੋਟੇ ਭਰਾ ਨਾਲ ਕਰ ਦਿਤਾ। ਇਸ ਨਾਲ ਪੁਰਾਣੇ ਸਬੰਧ ਰਿਸ਼ਤੇਦਾਰੀ ਵਿਚ ਬਦਲ ਗਏ। ਪਰ ਮੈਂ ਉਹਨਾਂ ਨਾਲ ਸਿਖੀ ਸਾਂਝ ਵਾਲਾ ਰਿਸ਼ਤਾ ਹੀ ਜ਼ਿਆਦਾ ਸਾਰਥਕ ਮੰਨਿਆ ਅਤੇ ਉਹਨਾਂ ਨੂੰ ਜਥੇਦਾਰ ਜੀ ਆਖਕੇ ਹੀ ਸੰਬੋਧਨ ਕਰਦਾ ਰਿਹਾ। ਜਦੋਂ ਉਹ ਮੌਜੂਦਾ ਸਤਿਗੁਰੂ ਜੀ ਵਲੋਂ ਸੂਬਾ ਨਿਯੁਕਤ ਕੀਤੇ ਗਏ ਉਦੋਂ ਤੋਂ ਸੂਬਾ ਜੀ ਆਖਦਾ ਹੁੰਦਾ ਸਾਂ।

ਉਂਜ ਤਾਂ ਦੁਨੀਆਂ ਦਾ ਦਸਤੂਰ ਹੀ ਹੈ ਕਿ ਚੰਗੇ ਦੇ ਗੁਣ ਉਸਦੇ ਵਿਛੜਨ ਉਪਰੰਤ ਹੀ ਚੇਤੇ ਆਉਂਦੇ ਹਨ ਪਰ ਪੰਥ ਦਰਦੀ ਉਹਨਾਂ ਦੀ ਪਰਵਰਤੀ ਸੰਬੰਧੀ ਮੈਂ ਪਹਿਲਾਂ ਹੀ ਕਾਇਲ ਰਿਹਾ ਹਾਂ। ਜਦੋਂ ਉਹਨਾਂ ਦੇ ਬੱਚੇ ਛੋਟੇ ਛੋਟੇ ਸਨ ਅਤੇ ਕਿਰਸਾਣੀ ਕਿੱਤੇ ਵਜੋਂ ਡੰਗਰ ਪਾਲਣੇ ਬੜੇ ਔਖੇ ਹੁੰਦੇ ਸਨ, ਉਹਨਾਂ ਸਮਿਆਂ ਵਿਚ ਵੀ ਘਰ ਦੇ ਕੰਮਾਂ ਦੀ ਪਰਵਾਹ ਨਾ ਕਰਦੇ ਹੋਏ ਉਹ ਪੰਥਕ ਕੰਮਾਂ ਲਈ ਕਈ ਕਈ ਦਿਨ ਘਰੋਂ ਬਾਹਰ ਰਿਹਾ ਕਰਦੇ ਸਨ। ਕਈ ਵਾਰ ਰਾਤ ਰਾਤ ਹਲ ਵਾਹ ਲੈਂਦਾ ਅਤੇ ਸਵੇਰੇ ਹੀ ਸ੍ਰੀ ਭੈਣੀ ਸਾਹਿਬ ਨੂੰ ਚਲ ਪੈਂਦਾ ਅਤੇ ਰਾਤ ਫਿਰ ਆ ਹਲ ਜੋੜ ਲੈਂਦਾ। ਆਲਸ ਅਤੇ ਥਕਾਵਟ ਜਿਵੇਂ ਉਹਨਾਂ ਤੋਂ ਦੂਰ ਹੀ ਰਹਿੰਦੀ ਸੀ। ਗੁਰੂ ਘਰ ਦੇ ਕੰਮਾਂ ਨੂੰ ਉਨ੍ਹਾਂ ਹਮੇਸ਼ਾ ਹੀ ਪਹਿਲ ਦਿਤੀ।

ਸੰਤ ਚੰਨਣ ਸਿੰਘ ਸ੍ਰੀ ਭੈਣੀ ਸਾਹਿਬ ਵਾਲੇ ਦਸਦੇ ਰਹਿੰਦੇ ਹਨ। ਰਿਸ਼ਤੇਦਾਰੀ ਵਜੋਂ ਉਹ ਸੂਬਾ ਜੀ ਦੇ ਸੰਢੂ ਜੀ ਦੇ ਭਰਾ ਹਨ। ਉਹਨਾਂ ਮੈਨੂੰ ਗੱਲ ਦੱਸੀ ਕਿ ਉਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਆਪਣੀ ਭਤੀਜੀ ਵਾਸਤੇ ਵਰ ਲਭਣ ਲਈ ਬੇਨਤੀ ਕੀਤੀ ਹੋਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਚੂੰਨੀ ਆਏ ਹੋਏ ਸਨ। ਵਾਪਸ ਪਰਤਣਾ ਸੀ, ਸਭਾ ਸੰਗਤ ਜੀ ਵਿਦਾਇਗੀ ਸਮੇਂ ਸਾਧ ਸੰਗਤ ਇਕੱਠੀ ਹੋਈ ਖੜੀ ਸੀ। ਤਾਂ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਕੇ ਸਰਹੰਦ ਤਕ ਆਪਣੇ ਘੋੜੇ ਦੇ ਅਗੇ ਅਗੇ ਜਾਣ ਲਈ ਇਕ ਸਿੰਘ ਦੀ ਮੰਗ ਕੀਤੀ। ਸਤਿਗੁਰੂ ਜੀ ਦੀ ਪੈਦਲ ਤੁਰਨ ਦੀ ਰਫਤਾਰ ਏਨੀ ਸੀ ਕਿ ਸਿੰਘ ਭੱਜ ਭੱਜ ਕੇ ਨਾਲ ਰਲਿਆ ਕਰਦੇ ਸਨ। ਹੁਣ ਉਨ੍ਹਾਂ ਦੇ ਤੇਜ਼ ਤਰਾਰ ਘੋੜੇ ਅਗੇ ਏਨਾ ਸਫਰ ਚਲਣ ਦੀ ਹਿੰਮਤ ਕੌਣ ਕਰਦਾ। ਤਾਂ ਨੌਜਵਾਨ ਮੁੰਡਾ ਉਦੇ ਸਿੰਘ ਨਿਤਰ ਪਿਆ। ਸਤਿਗੁਰੂ ਜੀ ਰਸਤਾ ਤਾਂ ਨਹੀਂ ਸਨ ਭੁਲਦੇ ਪਰ ਉਨ੍ਹਾਂ ਇਸ ਤਰ੍ਹਾਂ ਹੁਕਮ ਕਰਕੇ ਚੂੰਨੀਆਂ ਦੀ ਸੰਗਤ ਵਿਚੋਂ ਗੁਰੂ ਘਰ ਦੀ ਸੇਵਾ ਲਈ ਤੁਰਨ ਵਾਲਾ ਨੌਜਵਾਨ ਚੁਣ ਲਿਆ ਸੀ ਜਿਹੜਾ ਜੀਵਨ ਭਰ ਗੁਰੂ ਘਰ ਦੇ ਮਾਮਲੇ ਨਜਿੱਠਣ ਦੀ ਧੁਨ ਵਿਚ ਤੁਰਦਾ ਹੀ ਰਿਹਾ। ਸੰਤ ਚੰਨਣ ਸਿੰਘ ਜੀ ਦਸਦੇ ਹਨ ਕਿ ਸਤਿਗੁਰੂ ਜੀ ਨੇ ਘੋੜੇ ਤੇ ਬੈਠਿਆਂ ਹੀ ਮੇਰੀ ਭਤੀਜੀ ਗੁਰਦਿਆਲ ਕੌਰ ਦਾ ਰਿਸ਼ਤਾ ਉਦੇ ਸਿੰਘ ਨਾਲ ਤੈ ਕਰ ਲਿਆ ਸੀ ਅਤੇ ਸ੍ਰੀ ਭੈਣੀ ਸਾਹਿਬ ਜਾ ਕੇ ਸਾਨੂੰ ਬੁਲਵਾ ਕੇ ਆਖ ਦਿਤਾ ਕਿ ਮੁੰਡਾ ਪਸੰਦ ਕਰ ਲਿਆ। ਮੁੰਡਾ ਬੜਾ ਉਦਮੀ ਹੈ।

ਜਦੋਂ ਸ: ਪ੍ਰਤਾਪ ਸਿੰਘ ਕੈਰੋਂ ਨਾਲ ਸ੍ਰੀ: ਦੇਵੀ ਲਾਲ ਦੀ ਦੁਸ਼ਮਣੀ ਸੀ ਉਸ ਵੇਲੇ ਮਹਾਰਾਜ ਬੀਰ ਸਿੰਘ ਜੀ ਨੂੰ ਕਤਲ ਕੇਸ ਵਿਚ ਫਸਾਉਣ ਦਾ ਬਹੁਤ ਯਤਨ ਕੀਤਾ ਗਿਆ। ਕਈ ਮਹੀਨੇ ਮਹਾਰਾਜ ਜੀ ਨੂੰ ਜੇਲ੍ਹ ਵਿਚ ਵੀ ਰਹਿਣਾ ਪਿਆ। ਮੈਨੂੰ ਯਾਦ ਹੈ ਕਿ ਉਦੋਂ ਸੂਬਾ ਜੀ ਕਈ ਕਈ ਦਿਨਾਂ ਮਗਰੋਂ ਘਰ ਚੱਕਰ ਮਾਰਿਆ ਕਰਦੇ ਸਨ ਅਤੇ ਅਗਲੀ ਪੇਸ਼ੀ ਤੋਂ ਪਹਿਲਾਂ ਫਿਰ ਪਹੁੰਚ ਜਾਇਆ ਕਰਦੇ ਸਨ। ਮੌਸਮ ਤਾਂ ਮੈਨੂੰ ਯਾਦ ਨਹੀਂ ਪਰ ਸੰਤ ਜੰਗ ਸਿੰਘ (ਖਾਲਸਾ) ਨੇ ਮੈਨੂੰ ਗੱਲ ਸੁਣਾਈ ਕਿ ਉਦੋਂ ਉਦੇ ਸਿੰਘ ਜੀਰੀ ਦੀ ਫਸਲ ਉੱਕਾ ਹੀ ਨਹੀਂ ਸੀ ਬੀਜ ਸਕਿਆ ਅਤੇ ਲੋਕ ਮਜ਼ਾਕ ਕਰਦੇ ਸਨ। ਪਰੰਤੂ ਉਦੇ ਸਿੰਘ ਜੀ ਨੇ ਹੀ ਉਨ੍ਹਾਂ ਨੂੰ ਦਸਿਆ ਸੀ ਕਿ ਉਹਨਾਂ ਕੋਲ ਅਕਸਰ ਹਾੜੀ ਦੇ ਦਾਣੇ ਦਸ ਤੋਂ ਵਧ ੨੦੦ ਮਣ ਹੋਇਆ ਕਰਦੇ ਸਨ ਪਰ ਉਸ ਸਾਲ ੫੦੦ ਮਣ ਹੋਏ ਸਨ।

ਗੁਰੂ ਘਰ ਦੀ ਮਾਇਆ ਨੂੰ ਜਿਵੇਂ ਕਫਾਇਤ ਨਾਲ ਉਹ ਵਰਤਦੇ ਸਨ ਬਹੁਤ ਹੀ ਘੱਟ ਉਦਾਹਰਣਾਂ ਹੋਣਗੀਆਂ।

ਉਨ੍ਹਾਂ ਦੀ ਸ਼ਖਸੀਅਤ ਦੇ ਧਾਰਮਕ ਰਾਜਨੀਤਕ ਅਤੇ ਸਮਾਜਕ ਪੱਖ ਬੜੇ ਸੰਤੁਲਿਤ ਸਨ। ਉਹ ਭਾਵੇਂ ਬਹੁਤ ਸੂਝਵਾਨ ਸਿਆਸਤਦਾਨ ਸਨ ਪਰ ਉਹਨਾਂ ਕਦੇ ਵੀ ਧਰਮ ਉਤੇ ਰਾਜਨੀਤੀ ਭਾਰੂ ਨਹੀਂ ਸੀ ਹੋਣ ਦਿਤੀ। ਗੁਰਬਾਣੀ ਅਤੇ ਸਿਖ ਇਤਿਹਾਸ ਦਾ ਉਹ ਚੋਖਾ ਗਿਆਨ ਰਖਦੇ ਸਨ, ਇਕ ਚੰਗੇ ਬੁਲਾਰੇ ਵੀ ਸਨ। ਉਹਨਾਂ ਦੇ ਭਾਸ਼ਨ ਵਿਚ ਨਿਧੜਕਤਾ, ਸਾਰਥਿਕਤਾ ਅਤੇ ਕਾਇਲ ਕਰਨ ਦੀ ਸ਼ਕਤੀ ਹੁੰਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਦੇ ਨਾ-ਮਿਲਵਰਤਣ ਪ੍ਰੋਗਰਾਮ ਦੀ ਇਕ ਧਾਰਾ ਆਪਣੇ ਝਗੜੇ ਅਦਾਲਤਾਂ ਵਿਚ ਲੈਜਾਣ ਦੀ ਥਾਂ ਆਪਣੀ ਸੰਗਤ ਵਿਚ ਨਜਿੱਠਣ ਦੀ ਸੀ। ਇਸ ਧਾਰਾ ਪ੍ਰਤੀ ਸੂਬਾ ਜੀ ਨੇ ਆਪਣੇ ਜੀਵਨ ਕਾਲ ਵਿਚ ਬਹੁਤ ਕੰਮ ਕੀਤਾ ਅਤੇ ਚੋਖੀ ਸਫਲਤਾ ਹਾਸਲ ਕੀਤੀ। ਦੋਹਾਂ ਧਿਰਾਂ ਨੂੰ ਸਹਿਮਤ ਕਰਕੇ ਬੜੇ ਗੁੰਝਲਦਾਰ ਮਸਲੇ ਨਜਿੱਠ ਲੈਣ ਦਾ ਉਨ੍ਹਾਂ ਨੂੰ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਚੋਖਾ ਅਭਿਆਸ ਹੋ ਗਿਆ ਸੀ। ਮੁਕਦਮਿਆਂ ਬਾਰੇ ਸਲਾਹ ਲੈਣ ਜਾਂ ਝਗੜਿਆਂ ਦੇ ਨਿਪਟਾਰੇ ਕਰਵਾਉਣ ਲਈ ਉਨ੍ਹਾਂ ਕੋਲ ਲੋਕਾਂ ਦੇ ਗਰੁਪ ਜੁੜੇ ਰਹਿੰਦੇ ਜਿਵੇਂ ਉਹ ਭੈਣੀ ਸਾਹਿਬ ਦੀ ਮਜ਼ੀਸਰੀ ਹੋਣ। ਗੁਰੂ ਘਰ ਉਪਰ ਹੋਏ ਮੁਕਦਮੇ ਲੜਨ ਪੇਸ਼ੀਆਂ ਭੁਗਤਣ ਦਾ ਉਹਨਾਂ ਦਾ ਬਹੁਤ ਕੰਮ ਸੀ।

ਜਦੋਂ ਵੀ ਉਹ ਕੋਈ ਝਗੜਾ ਨਿਪਟਾਉਂਦੇ ਸਨ ਤਾਂ ਅਕਸਰ ਦੋਹਾਂ ਧਿਰਾਂ ਨੂੰ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਕਰ ਦਿੰਦੇ ਸਨ। ਸਤਿਗੁਰੂ ਜੀ ਨੂੰ ਆਪਣਾ ਸੁਝਾਉ ਦਿੰਦੇ ਅਤੇ ਆਖਰੀ ਮੋਹਰ ਸਤਿਗੁਰੂ ਜੀ ਰਾਹੀਂ ਹੀ ਲਵਾਉਂਦੇ।

ਉਹ ੯ ਅਪਰੈਲ ੧੯੮੭ ਨੂੰ ਖਰੜ ਵਿਖੇ ਚਲਾਣਾ ਕਰ ਗਏ ਸਨ। ਉਥੇ ਉਹਨਾਂ ਦਾ ਵਡਾ ਸਪੁਤਰ ਬੂਟ ਸਿੰਘ ਰਹਿੰਦਾ ਹੈ। ਖਰੜ ਤੋਂ ਉਹਨਾਂ ਦੀ ਦੇਹ ਭੈਣੀ ਲਿਜਾਈ ਗਈ। ਅਗਲੀ ਸਵੇਰ ਨੂੰ ਸ੍ਰੀ ਭੈਣੀ ਸਾਹਿਬ ਤੋਂ ਮਾਤਾ ਜੀ ਸਿੰਘਾਂ ਦਾ ਜਥਾ ਲੈ ਕੇ ਭੈਣੀ ਪੁਜੇ ਅਤੇ ਸ਼ਬਦ ਕੀਰਤਨ ਨਾਲ ਪੂਰਨ ਗੁਰਮਰਯਾਦਾ ਅਨੁਸਾਰ ਸਸਕਾਰ ਕਰਵਾਇਆ। ਸੰਤ ਬਲਕਾਰ ਸਿੰਘ ਜੀ ਸਰਪੰਚ ਸ੍ਰੀ ਭੈਣੀ ਸਾਹਿਬ ਨੇ "ਗੁਰਮੁਖ ਮਰਨ ਸਵਾਰ ਦਰਗਹ ਚਲਿਆ" ਆਦਿ ਸ਼ਬਦ ਪੜ੍ਹੇ। ੧੮ ਅਪਰੈਲ ਨੂੰ ਉਹਨਾਂ ਦੇ ਨਮਿਤ ਨਾਮਧਾਰੀ ਸੰਗਤ ਅਤੇ ਇਲਾਕਾ ਨਿਵਾਸੀਆਂ ਵਲੋਂ ਮੇਲਾ ਕੀਤਾ ਗਿਆ ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਰੁਝੇਵਿਆਂ ਵਿਚੋਂ ਵੇਹਲ ਕਢਕੇ ਉਚੇਚੇ ਪੁਜੇ। ਕੀਰਤਨ ਉਪਰੰਤ ਪਾਠਾਂ ਦੇ ਭੋਗ ਪਾਏ ਗਏ। ਪੰਡਾਲ ਅਤੇ ਲੰਗਰ ਦਾ ਪਰਬੰਧ ਜਿਹਨਾਂ ਵਿਸ਼ਾਲ ਸੀ ਉਨਾਂ ਹੀ ਵੱਡਾ ਸੰਗਤ ਦਾ ਇਕੱਠ ਸੀ।

ਸੂਬਾ ਜੀ ਹਮੇਸ਼ਾ ਮਨ ਨੀਵਾਂ ਮਤ ਉਚੀ ਦੇ ਆਦਰਸ਼ ਤੇ ਚਲਦੇ ਰਹੇ। ਉਹਨਾਂ ਕਦੇ ਵੀ ਹੰਕਾਰ ਦੀ ਗੱਲ ਨਹੀਂ ਕੀਤੀ। ਉਹਨਾਂ ਦਾ ਜੀਵਨ ਅਤਿ ਦਾ ਸਾਦਾ ਸੀ। ਖਹੁਤ ਖਾਣ, ਕੀਮਤੀ ਪਹਿਨਣ ਅਤੇ ਗਡੀਆਂ ਦੀ ਸਵਾਰੀ ਦੇ ਸ਼ੌਕ ਦੇ ਉਲਟ ਉਹ ਸਾਦਾ ਖਾ ਕੇ ਸਾਦਾ ਪਹਿਨ ਕੇ ਪੈਦਲ ਤੁਰ ਕੇ ਖੁਸ਼ ਰਹਿੰਦੇ। ਪਰ ਤੁਰਨ ਵਾਸਤੇ ਉਹਨਾਂ ਦਾ ਸਰੀਰ ਹੁਣ ਕਦੇ ਕਦੇ ਸਾਥ ਨਹੀਂ ਸੀ ਦਿੰਦਾ। ਉਹਨਾਂ ਵਰਗੀ ਉੱਚ ਸ਼ਖਸੀਅਤ ਦੇ ਅਨੇਕਾਂ ਗੁਣ ਯਾਦ ਆਉਂਦੇ ਰਹਿਣਗੇ।

ਮੈਨੂੰ ਤਾਂ ਇਉਂ ਮਹਿਸੂਸ ਹੁੰਦਾ ਹੈ ਜਿਵੇਂ ਬਹੁਤ ਸੰਘਣੀ ਛਾਂ ਵਾਲਾ ਵਡਾ ਸਾਰਾ ਬੋਹੜ ਢਹਿ ਪਿਆ ਹੋਵੇ ਜਿਸ ਦੀ ਘਣੀ ਛਾਂ ਦਾ ਘੇਰਾ ਬਹੁਤ ਫੈਲਿਆ ਹੋਇਆ ਸੀ। ਪਰ ਸਭ ਕੁਝ ਸਤਿਗੁਰੂ ਦੇ ਭਾਣੇ ਅਨੁਸਾਰ ਹੁੰਦਾ ਹੈ ਅਤੇ ਇਸ ਭਾਣੇ ਅਗੇ ਸਿਰ ਝੁਕਾਉਂਦੇ ਅਸੀਂ ਸੂਬਾ ਜੀ ਨੂੰ ਯਾਦ ਕਰਦੇ ਹਾਂ। ✳

# ਫਿਲਤਰਾਂ

### ਲੀਡਰ ਅਤੇ ਪੱਤਰਕਾਰ

...ਸਮੁਚਾ ਪੰਜਾਬ ਅਜ ਲੀਡਰ-ਹੀਣ ਹੈ ਅਤੇ ਢੇਰੀ ਅਗੂ ਚਰਿੱਤਰ ਹੀਣ। ਇਹਨਾਂ ਦੀ ਕਹਿਣੀ ਅਤੇ ਕਰਨੀ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ—ਨਾਹਰਾ ਹੋਰ ਹੈ ਕਾਰਾ ਹੋਰ, ਤਕਰੀਰ ਹੋਰ ਤੇ ਤਸਵੀਰ ਹੋਰ। ਲਗਪਗ ਹਰ ਪੰਜਾਬੀ ਦੇ ਸਿਰ ਤੇ ਅਸੁਰੱਖਿਅਤਾ ਦਾ ਪਰਛਾਵਾਂ ਹੈ, ਜਿਸ ਤੋਂ ਹੋਰ ਲੋਕਾਂ ਵਾਂਗ ਹਰ ਅਖਬਾਰ ਦਾ ਮੁਖ ਸੰਪਾਦਕ ਚਿੰਤਾਤੁਰ ਹੈ। ਚੰਗੀ ਪੱਤਰਕਾਰ ਗੰਭੀਰ ਅਤੇ ਪੜ੍ਹਿਆ ਪੱਤਰਕਾਰ ਪੂਰਾ ਗੁਮ। ਇਸ ਪੜ੍ਹਿਆ ਪੱਤਰਕਾਰ ਦੀ ਚੌਕੀ-ਆਗੂ ਨਾਲ ਪੂਰੀ ਮਿੱਠੀ ਚਲਦੀ ਹੈ। ਇਹ ਪੱਤਰਕਾਰੀ ਘੱਟ ਕਰਦਾ ਹੈ, ਮੁਖਬਰੀ ਅਤੇ ਕੱਟੇ ਦੇ ਕਾਗਜ਼ ਦੀ ਬਲੈਕ ਵਧੇਰੇ। ਇਹ ਪੱਤਰਕਾਰ ਅਜਿਹੀ ਕੋਈ ਗਲ ਨਹੀਂ ਕਰਦਾ ਜਿਸ ਨਾਲ ਉਸ ਦਾ ਪੜ੍ਹਿਆ ਮਾਰਿਆ ਜਾਵੇ, ਸਗੋਂ ਇਹ ਪਾਣੀ ਧਾਣੀ ਇਕੱਠੇ ਹੀ ਪੀਂਦੇ ਹਨ ਕਦੇ ਠੰਡਾ ਕਦੇ ਗਰਮ। ਕਦੇ ਫਿੱਕਾ ਅਤੇ ਕਦੇ ਰੰਗਦਾਰ.........

—

### ਪਪੀਤੇ ਦੇ ਬੀਜ

...ਜਿਹੜੀ ਸਰਕਾਰ ਪਿਛਲੇ ਚਾਲੀ ਸਾਲਾਂ ਵਿਚ ਜੀ. ਟੀ. ਰੋਡ ਅਤੇ ਬੱਸ ਅੱਡਿਆਂ ਤੇ ਬਣੇ ਢਾਬਿਆਂ ਤੋਂ ਖੋਟੇ ਬਿਸਕੁਟਾਂ ਅਤੇ ਭਿਣਭਣੀਆਂ ਮੱਖੀਆਂ ਵਾਲੀਆਂ ਪੀਪੀਆਂ ਅਤੇ ਪਤੀਲੀਆਂ ਸਾਫ਼ ਨਹੀਂ ਕਰਵਾ ਸਕਦੀ, ਉਹ ਸਾਬਤ ਕਾਲੀ ਮਿਰਚ ਵਿਚੋਂ ਪਪੀਤੇ ਦੇ ਬੀਜ ਕਿਵੇਂ ਚੁਣੇਗੀ?......

ਨਰਪਾਲ ਸਿੰਘ ਸ਼ੇਰਗਿਲ
ਅਜੀਤ ੭ ਮਈ ੧੯੮੭

—

### 'ਟੈਲੀਵਿਯਨ :—ਸ਼ੈਤਾਨ ਦੀ ਅੱਖ'

...ਅਮਰੀਕਾ ਦੇ ਖਿਲਾਫ ਬਹੁਤੀਆਂ ਖਬਰਾਂ ਖੁਦ ਅਮਰੀਕਨ ਅਖਬਾਰ ਛਾਪਦੇ ਹਨ। ਟੈਲੀਵੀਜ਼ਨ ਵਾਲੇ ਅਮਰੀਕਾ ਦੀ ਕੁਰਪਸ਼ਨ, ਝੂਠ ਜਾਂ ਕਿਸੇ ਲੀਡਰ ਦੀਆਂ ਗੁੱਝੀਆਂ ਕੁਰੀਤੀਆਂ ਨੂੰ ਪਤਾਲ ਵਿਚੋਂ ਕਢ ਲਿਆਉਂਦੇ ਹਨ। ਖੁਦ ਟੈਲੀਵਿਯਨ ਦੇ ਖਿਲਾਫ ਕੋਈ ਗੱਲ ਹੋਵੇ ਉਸ ਦਾ ਢੰਡੋਰਾ ਪਿੱਟਦੇ ਹਨ ਤੇ ਹੱਸਦੇ ਹਨ।

ਇਥੋਂ ਦੇ ਇਕ ਕਸਬੇ ਵਿਚ ਲੋਕਾਂ ਨੇ ਇਕਠੇ ਹੋ ਕੇ ਟੈਲੀਵਿਯਨ ਦੇ ਖਿਲਾਫ ਮੁਜ਼ਾਹਰਾ ਕੀਤਾ। ਇਸ ਨੂੰ ਸ਼ੈਤਾਨ ਦੀ ਅੱਖ ਆਖਿਆ। ਟੈਲੀਵਿਯਨ ਲਾਅਨਤ ਹੈ, ਬੀਮਾਰੀ ਹੈ। ਇਹ "ਈਡੀਅਟ ਬਾਕਸ" ਹੈ ਯਾਨੀ ਉਲੂ ਡੱਬਾ ਜਾਂ ਉੱਲੂ ਦਾ ਪੱਠਾ।" ਇਸ ਨੂੰ ਵੇਖਣਾ ਪਾਪ ਹੈ। ਬੁਰਾ ਹੈ। ਬਕਵਾਸ ਹੈ। ਟੈਲੀਵਿਯਨ ਲਾਅਨਤ ਹੈ।

ਉਹ ਆਪਣੇ ਘਰੋਂ ਟੈਲੀਵਿਯਨ ਦੇ ਸੈੱਟ ਕਢ ਲਿਆਏ ਤੇ ਚੁਰਾਹੇ ਉਤੇ ਢੇਰ ਲਾ ਦਿਤਾ। ਫਿਰ ਸੋਟੀਆਂ ਨਾਲ ਟੈਲੀਵਿਯਨਾਂ ਨੂੰ ਭੰਨਣ ਲਗੇ ਤੇ ਗਾਲ੍ਹਾਂ ਕਢਦੇ ਹੋਏ ਕਸਮ ਖਾਧੀ ਕਿ ਮੁੜ ਕਦੇ ਟੈਲੀਵਿਯਨ ਨਹੀਂ ਵੇਖਾਂਗੇ।

ਟੈਲੀਵਿਯਨ ਦੇ ਰਿਪੋਰਟਰ ਤੇ ਕੈਮਰਾਮੈਨ ਉਥੇ ਪਹੁੰਚ ਗਏ ਉਨ੍ਹਾਂ ਨੇ ਇਸ ਭੰਨਤੋੜ ਦੇ ਸੀਨ ਖਿੱਚ ਲਏ ਤੇ ਸ਼ਾਮ ਦੇ ਪ੍ਰੋਗਰਾਮ ਵਿਚ ਟੈਲੀਵਿਯਨ ਉਤੇ ਦਿਖਾਏ।

ਟੈਲੀਵਿਯਨਾਂ ਨੂੰ ਤੋੜਣ ਤੇ ਗਾਲ੍ਹਾਂ ਕਢਣ ਵਾਲੇ ਲੋਕ ਇਹ ਮਨਜ਼ਰ ਬੜੇ ਮਜ਼ੇ ਨਾਲ ਟੈਲੀਵਿਯਨ ਉਤੇ ਵੇਖ ਰਹੇ ਸਨ।...

ਬਲਵੰਤ ਗਾਰਗੀ
'ਆਰਸੀ' ਮਈ ੧੯੮੭।

—

### ਟੱਬਰ ਨੂੰ ਛਪਾਕੀ

ਮੇਰਾ ਇਕ ਦੋਸਤ ਆਪਣੀ ਲੜਕੀ ਦੇ ਵਿਆਹ ਦੇ ਸਿਲਸਿਲੇ ਵਿਚ ਅੰਮ੍ਰਿਤਸਰ ਦੀ ਇਕ ਦੁਕਾਨ ਤੋਂ ੨੧ ਕੰਬਲ ਖਰੀਦ ਕੇ ਲਿਆਇਆ। ਜਦੋਂ ਇਕ ਸਾਬਕ ਫੌਜੀ ਕਰਨਲ ਨੇ ਕੰਬਲਾਂ ਦਾ ਢੇਰ ਵੇਖਿਆ ਅਤੇ ਪੁਛਗਿਛ ਕੀਤੀ ਤਾਂ ਕੁਝ ਹੈਰਾਨ ਜਿਹਾ ਹੋ ਕੇ ਕਹਿਣ ਲਗਾ, 'ਮੁੰਡੇ ਵਾਲਿਆਂ ਦੇ ਟੱਬਰ ਨੂੰ ਛਪਾਕੀ ਨਿਕਲੀ ਹੋਈ ਹੈ? ਏਨੇ ਕੰਬਲ ਉਨ੍ਹਾਂ ਨੇ ਕੀ ਕਰਨੇ ਹਨ?

### 'ਸਵਾ ਰੁਪਏ ਵਿਚ ਵਿਆਹ'

...ਸਵਾ ਰੁਪਏ ਵਾਲੀ ਗੱਲ ਬਹੁਤ ਵਧੀਆ ਹੈ। ਪਰ ਅਜ ਕਲ ਤਾਂ ਸਵਾ ਰੁਪਏ ਵਿਚ ਕਿਲੋ ਮੂਲੀਆਂ ਵੀ ਨਹੀਂ ਆਉਂਦੀਆਂ। ਜੀ ਭਾਈਆਂ ਨੂੰ ਕਹਿ ਦਿੱਤਾ ਜਾਵੇ ਕਿ ਆਨੰਦ ਕਾਰਜ ਉਤੇ ਤੁਹਾਨੂੰ ਸਵਾ ਰੁਪਿਆ ਮੱਥਾ ਟੇਕਿਆ ਜਾਵੇਗਾ ਤਦ ਉਹ ਵੀ ਵਾਹ ਲਗਦਿਆਂ ਆਨੰਦ ਕਾਰਜ ਪੜ੍ਹਾਉਣ ਦਾ ਕਸ਼ਟ ਕਰਨ ਲਈ ਤਿਆਰ ਨਹੀਂ ਹੁੰਦੇ। ਕਈ ਮੰਨੇ-ਪ੍ਰਮੰਨੇ ਰਾਗੀ ਹਜ਼ਾਰਾਂ ਰੁਪਏ ਸ਼ਬਦ ਭੇਟ ਦੇ ਪੇਸ਼ਗੀ ਮੰਗਣ ਤਕ ਜਾਂਦੇ ਹਨ। ਮਹਿੰਗਾਈ ਨੇ ਕੁਝ ਇਸ ਤਰ੍ਹਾਂ ਲੱਕ ਤੋੜ ਦਿਤਾ ਹੈ ਕਿ ਜੇ ੫ ਬੰਦਿਆਂ ਦੇ ਵੀ ਪਰਸ਼ਾਦੇ ਪਾਣੀ ਦਾ ਪਰਬੰਧ ਕਰਨਾ ਹੋਵੇ ਤਦ ਘਟੋ ਘਟ ਦੋ ਢਾਈ ਸੌ ਰੁਪਿਆ ਸਾਦੀ ਰੋਟੀ ਉਤੇ ਖਰਚ ਹੋ ਜਾਂਦਾ ਹੈ। ਹਾਂ, ਨਾਮਧਾਰੀਆਂ ਵਾਲਾ ਸਿਸਟਮ ਵਧੀਆ ਹੈ। ਇਕੋ ਦਿਨ ਵਿਆਹ ਕਰਵਾਉਣ ਵਾਲੇ ਸਾਰੇ ਜੋੜਿਆਂ ਨੂੰ ਇਕ ਥਾਂ ਇਕੱਠੇ ਕਰ ਲਿਆ ਜਾਵੇ ਅਤੇ ਸਾਂਝਾ ਆਨੰਦ ਕਾਰਜ ਕਰ

ਦਿਤਾ ਜਾਵੇ ।

ਡਾ: ਗੁਰਨਾਮ ਸਿੰਘ ਤੀਰ
ਪੰਜਾਬੀ ਟ੍ਰਿਬਿਊਨ ।
੧੭-੪-੮੭

— —

## ਅਕਾਲੀਆਂ ਦਾ ਹਸ਼ਰ

...ਜੇਕਰ ਅਜ ਪੰਜਾਬ ਦੇ ਹਾਲਾਤ ਸੁਧਰੇ ਨਹੀਂ, ਜੇਕਰ ਅਜ ਪੰਜਾਬ ਵਿਚ ਅਸ਼ਾਂਤੀ ਹੈ, ਜੇਕਰ ਅੱਜ ਪੰਜਾਬ 'ਚ ਆਮ ਮਨੁਖ ਦਾ ਖੂਨ ਵਹਿ ਰਿਹਾ ਹੈ, ਤਾਂ ਅਸੀਂ ਅਕਾਲੀ ਆਗੂਆਂ ਨੂੰ ਵੀ ਇਸ ਦੇ ਬਹੁਤ ਵਡੇ ਭਾਗੀ ਸਮਝਦੇ ਹਾਂ। ਅਕਾਲੀਆਂ ਨੇ ਆਪਸੀ ਲੜਾਈ ਨਾਲ ਇਹ ਸਬੂਤ ਸਾਬਤ ਕਰ ਦਿਤਾ ਹੈ ਕਿ ਨਾ ਸਿਰਫ ਉਹ ਰਾਜ ਕਰ ਸਕਣ ਦੇ ਅਯੋਗ ਹਨ ਸਗੋਂ ਉਹਨਾਂ ਦੀ ਅਜਿਹੀ ਅਯੋਗਤਾ ਨੇ ਹੀ ਅਜਿਹੀ ਸਥਿਤੀ ਨੂੰ ਜਨਮ ਦਿਤਾ ਹੈ। ਅਕਾਲੀਆਂ ਦੀ ਲੜਾਈ ਖਤਮ ਹੋਣ ਵਾਲੀ ਨਜ਼ਰ ਨਹੀਂ ਆਉਂਦੀ। ਲਗਦਾ ਹੈ ਕਿ ਇਹ ਦਿਨ ਪ੍ਰਤੀ ਦਿਨ ਹੋਰ ਵੀ ਗੰਭੀਰ ਹੁੰਦੀ ਜਾਏਗੀ ਜਿਸ ਦੇ ਨਤੀਜੇ ਪੰਜਾਬੀ ਭੁਗਤਦੇ ਰਹਿਣਗੇ। ਅਜਿਹੀ ਅਵਸਥਾ ਤੇ ਦੁੱਖ ਅਤੇ ਅਫਸੋਸ ਹੀ ਪਰਗਟ ਕੀਤਾ ਜਾ ਸਕਦਾ ਹੈ ਕਿਉਂਕਿ ਜਿਸ ਪਾਰਟੀ ਤੋਂ ਲੋਕਾਂ ਨੂੰ ਵਡੀਆ ਉਮੀਦਾਂ ਹੋਣ, ਜੋ ਪਾਰਟੀ ਆਪਣੇ ਆਪ ਨੂੰ ਲੋਕਾਂ ਦਾ ਸਹੀ ਪ੍ਰਤੀਨਿਧ ਆਖਦੀ ਹੋਵੇ, ਉਹ ਅਜ ਲੋਕਾਂ ਦੀ ਕਚਹਿਰੀ ਵਿਚ ਆਪਣਾ ਅਜਿਹਾ ਹਸ਼ਰ ਕਰਦੀ ਰਹੀ ਹੈ। ਕਲ੍ਹ ਨੂੰ ਲੋਕ ਇਸ ਪਾਰਟੀ ਤੇ ਆਪਣਾ ਕਿੰਨਾ ਕੁ ਵਿਸ਼ਵਾਸ ਬਿਠਾ ਸਕਣਗੇ, ਇਸ ਗਲ ਦਾ ਅੰਦਾਜ਼ਾ ਵੀ ਹੁਣ ਕੁਝ ਨਾ ਕੁਝ ਲਗਾਇਆ ਜਾ ਸਕਦਾ ਹੈ।

ਬਰਜਿੰਦਰ ਸਿੰਘ
ਅਜੀਤ ਦਾ ਮੁਖ ਸੰਪਾਦਕੀ
੩-੫-੮੭

— —

## ਖ਼ਬਰ ਕਿਵੇਂ ਬਣਦੀ ਹੈ

...ਜੇ ਇਹ ਮੰਨ ਲਈਏ ਕਿ ਚੰਗੀਆਂ ਖਬਰਾਂ ਦਿਨ ਵੇਲੇ ਹੀ ਬਣਦੀਆਂ ਹਨ ਅਤੇ ਰਾਤ ਨੂੰ ਬਣਨ ਵਾਲੀਆਂ ਖਬਰਾਂ ਮੰਦੀਆਂ ਹੀ ਹੁੰਦੀਆਂ ਹਨ ਤਾਂ ਬਾਦਲ ਧੜੇ ਦੇ ੧੧ ਵਿਅਕਤੀਆਂ ਨੂੰ ਖਾਰਜ ਕਰਨ ਦੀ ਖਬਰ ਬਣਾਉਣ ਵਾਲਿਆਂ ਦੇ ਕੰਮ ਨੂੰ ਮੰਦਾ ਹੀ ਕਿਹਾ ਜਾ ਸਕਦਾ ਹੈ। ਘਟੋ ਘਟ ਖਬਰਾਂ ਵਾਲਿਆਂ ਲਈ ਤਾਂ ਕਹਿਣਾ ਹੀ ਬਣਦਾ ਹੈ। ਜਦੋਂ ਕ੍ਰਿਸ਼ਨਾ ਮੈਨਨ ਦੀ ਮੌਤ ਅੱਧੀ ਰਾਤ ਤੋਂ ਵੀ ਪਿਛੋਂ ਹੋਈ ਸੀ ਤਾਂ ਅਖਬਾਰ ਵਾਲਿਆਂ ਨੇ ਟਿੱਪਣੀ ਕੀਤੀ ਸੀ ਕਿ ਰੱਬ ਨੇ ਉਨ੍ਹਾਂ ਨਾਲ ਨਿਆਂ ਨਹੀਂ ਕੀਤਾ ਕਿਉਂਕਿ ਉਹ ਸ਼ਖਸ ਜਿਹੜਾ ਆਪਣੇ ਮਰਨ 'ਤੇ ਇਕ ਚੋਖੀ ਸੁਰਖੀ ਦਾ ਹੱਕਦਾਰ ਸੀ ਉਸ ਨੂੰ ਦੋ ਚਾਰ ਲਾਈਨਾਂ ਨਾਲ ਹੀ ਸੰਤੁਸ਼ਟ ਹੋਣਾ ਪਿਆ ਸੀ। ਮਹਿਮਾ ਦੇ ਇਛੁਕ ਸਿਆਸਤਦਾਨ ਮਜਬੂਰੀ ਵਿਚ ਕੀਤੇ ਅੱਧੀ ਰਾਤ ਵਾਲੇ ਦਸਤਖਤ ਤਾਂ ਖੁਸ਼ੀ ਖੁਸ਼ੀ ਕਰ ਲੈਂਦੇ ਹਨ, ਇਸ ਦੁਨੀਆਂ ਨੂੰ ਤਿਆਗਣ ਲਈ ਕਿਹੜੇ ਸਮੇਂ ਦੀ ਚੋਣ ਕਰਦੇ ਹੋਣਗੇ ਇਹ ਉਹੀ ਜਾਣਨ। ਅਸੀਂ ਤਾਂ ਏਨਾ ਹੀ ਦੱਸਣਾ ਚਾਹੁੰਦੇ ਸਾਂ ਕਿ ਖਬਰ ਕਿਵੇਂ ਬਣਦੀ ਹੈ।

ਪੰਜਾਬੀ ਟ੍ਰਿਬਿਊਨ
ਮੁਖ ਸੰਪਾਦਕੀ
੩-੫-੧੯੮੭

## ਮੂਲਵਾਦੀ ਵੀਰ ਨੂੰ

—ਸੁਰਜੀਤ ਖੁਰਸ਼ੀਦੀ—

ਵਰਤਮਾਨ ਤੋਂ ਅਤੀਤ ਵੱਲ
ਨੂੰ ਨੀਝ ਨਾ ਲਾ।
ਇਹ ਅਤੀਤ ਦਾ ਮਹਾ ਸਾਗਰ
ਭਵਿਖ ਦੇ ਸਾਹਮਣੇ
ਇਕ ਕਤਰਾ ਹੀ ਤਾਂ ਹੈ, ਨਗੂਣਾ ਜਿਹਾ
ਇਸ ਦਾ ਵਿਕਰਾਲ ਆਕਾਰ
ਭਵਿਖ ਦੇ ਸਾਹਮਣੇ ਬੌਨਾ ਹੀ ਤਾਂ ਹੈ
ਭਵਿਖ ਦੀ ਕੋਈ ਥਾਹ ਨਹੀਂ ਹੈ
ਨਾ ਕੋਈ ਪਾਰਾਵਾਰ ਹੈ ਵੀਰਾ
ਉਸਦੀ ਮਹਾਨਤਾ ਵਲ ਨੂੰ ਝਾਕ
ਅਤੀਤ ਵੱਲ ਨੂੰ ਨੀਝ ਨਾ ਲਾ
ਵਰਤਮਾਨ ਦੇ ਸੰਗ ਸੰਗ ਰਹਿ
ਅਤੇ ਭਵਿਖ ਨੂੰ ਆਸ ਮੁਰਾਦ ਮੰਨ
ਅੱਗਾ ਸੁਆਰ, ਪਿਛੇ ਨਾ ਝਾਕ
ਅੱਗੇ ਚਲਣਾ ਹੀ ਚਲਣਾ ਹੈ
ਪਿਛੇ ਮੂੰਹ ਕਰਕੇ ਚਲੇਂਗਾ
ਤਾਂ ਠੋਕਰਾਂ ਹੀ ਠੋਕਰਾਂ ਹਨ
ਭਵਿਖ ਦਿਖਾਈ ਨਹੀਂ ਦੇਣਾ
ਅਤੀਤ ਨੇ ਕੁਝ ਪੱਲੇ ਨਹੀਂ ਪਾਉਣਾ
ਭਵਿਖ ਅਤਿ ਰੌਸ਼ਨ ਹੈ, ਤਾਬਨਾਕ
ਤੇਰੇ ਵੱਲ ਨੂੰ ਵਧ ਰਹੇ, ਖੋਲ੍ਹ ਕੇ ਬਾਹਾਂ
ਸਿਆਣਾ ਬਣ
ਵਰਤਮਾਨ ਦੀ ਗਲਵੱਕੜੀ
ਭਵਿਖ ਦੇ ਨਾਲ ਪੈਣ ਦੇ
ਫੇਰ ਵੇਖੀਂ "ਚੜ੍ਹਦੀ ਕਲਾ"
ਹੁੰਦੀ ਹੈ ਕਿ ਨਹੀਂ ?

## ਦੋ ਗ਼ਜ਼ਲਾਂ

—ਗ਼ਫ਼ੂਰ ਸ਼ਾਹਿਦ ਲਾਹੌਰ—

ਅਖੀਆਂ ਜਦ ਵੀ ਕੇਰੇ ਅਥਰੂ
ਕਿਸੇ ਨਾ ਪੂੰਝੇ ਮੇਰੇ ਅਥਰੂ

ਦਿਲ ਦੇ ਵਿਹੜੇ ਦਰਦ ਵਸੇਂਦਾ
ਬੈਠੇ ਪਲਕ ਬਨੇਰੇ ਅਥਰੂ

ਸੁਖ ਦੁਖ ਦੇ ਹਰ ਵੇਲੇ ਉੱਤੇ
ਸਭ ਤੋਂ ਹੋਣ ਅਗੇਰੇ ਅਥਰੂ

ਉਹਨੂੰ ਥੋੜ੍ਹ ਨ ਆਵੇ ਖ਼ੁਸ਼ੀਓਂ,
ਬਖਸ਼ੇ ਜੀਹ ਘਨੇਰੇ ਅੱਥਰੂ

ਅੱਖ ਉਡੀਕਾਂ ਵਾਲੀ ਦੇ ਵਿਚ
ਲਾ ਲੈਂਦੇ ਨੇ ਡੇਰੇ ਅਥਰੂ

ਹਿਜਰ ਸਜਨ ਦੇ ਅੰਦਰ ਸ਼ਾਹਿਦ
ਰਹਿੰਦੇ ਸ਼ਾਮ ਸਵੇਰੇ ਅੱਥਰੂ

—0—

ਹੋਈਆਂ ਕੁਝ ਉੱਜਦਾਂ ਦੀਆਂ ਅਕਲਾਂ ਸਿਆਣੀਆਂ
ਰਹੀਓਂ ਬਗੈਰ ਜਾਨ ਨ ਸ਼ਕਲਾਂ ਪਛਾਣੀਆਂ

ਕਲ੍ਹ ਰਾਤ ਫੇਰ ਖ਼ਾਬ ਵਿਚ ਆਇਆ ਉਹ ਬੇ-ਵਫ਼ਾ
ਕਲ੍ਹ ਰਾਤ ਫੇਰ ਜਾਗੀਆਂ ਪੀੜਾਂ ਪੁਰਾਣੀਆਂ

ਦਿਲ ਨੂੰ ਦਿਲਾਸਾ ਦੇਣ, ਝੂਠੀਆਂ ਦੇ ਸ਼ਹਿਨਸ਼ਾਹ
ਪੁੱਤਰ ਨੂੰ ਰਾਜਾ ਆਖਦੇ ਧੀਆਂ ਨੂੰ ਰਾਣੀਆਂ

ਕੁਝ ਦੇਰ ਦੀਆਂ ਸੰਗਤਾਂ ਹੋਣਾ ਅਖੀਰ ਏ
ਮਿੱਟੀ 'ਚ ਮਿਲਣਾਂ ਮਿੱਟੀਆਂ, ਪਾਣੀਆਂ 'ਚ ਪਾਣੀਆਂ

ਸਦੀਆਂ ਦੇ ਪੰਧ ਵੇਖ ਲੈ, ਘੜੀਆਂ 'ਚ ਮੁਕਦੇ
ਬਣੀਆਂ ਨੇ ਅੱਜ ਹਕੀਕਤਾਂ ਕਲ੍ਹ ਸਨ ਕਹਾਣੀਆਂ

ਸ਼ਾਹਦ ਜ਼ਮਾਨਾ ਲਾ ਲਵੇ ਭਾਵੇਂ ਹਜ਼ਾਰ ਟਿੱਲ
ਓੜਕ ਹਵਾ ਦੀ ਹਿੰਮਤ ਦੀ ਸ਼ਾਂਸਾਂ ਨੇ ਜਾਣੀਆਂ

# ਦੋ ਗ਼ਜ਼ਲਾਂ

—ਮਹਿੰਦਰ ਭੱਟੀ

ਜ਼ੁਲਮ ਦਾ ਕਿੰਨਾ ਅੱਜ ਗਹਿਰਾਪਨ ਹੈ।
ਕੋਈ ਕੋਨਾ ਵੀ ਨਹੀਂ ਰੌਸ਼ਨ ਹੈ।

ਅਪਣਾ ਚਿਹਰਾ ਵੀ ਲੱਭ ਨਹੀਂ ਹੁੰਦਾ,
ਹਰ ਪਾਸੇ ਕਿੰਨਾ ਧੁੰਦਲਾਪਨ ਹੈ।

ਹਰ ਇਕ ਚਿਹਰੇ ਤੇ ਲੇਪ ਚੜ੍ਹੀ ਹੈ,
ਕਿਧਰੇ ਵੀ ਤਾਂ ਨਹੀਂ ਅਪਣਾਪਨ ਹੈ।

ਅੰਦਰੋਂ ਰੋਂਦੇ ਤੇ ਬਾਹਰੋਂ ਹੱਸਦੇ,
ਹਰ ਇਕ ਚਿਹਰੇ ਤੇ ਓਪਰਾਪਨ ਹੈ।

ਫ਼ਿਕਰ ਤੇ ਗ਼ਮ ਦੇ ਜਦ ਬੱਦਲ ਛੌਂਦੇ,
ਯਾਦ ਔਂਦਾ ਮੈਨੂੰ ਤਦ ਬਚਪਨ ਹੈ।

ਥੱਕਲ ਭਟਕੇ ਫਿਰਦੇ ਕਿਧਰ ਹੋ?
ਹਾਏ ਇਹ ਕੈਂਹਾ ਥਾਕਾਪਨ ਹੈ।

ਜ਼ੁਲਫ਼ ਤੋਂ ਬਚਕੇ ਰਹੀਂ ਤੂੰ ਏ ਝੱਲਿਆ,
ਹਰ ਇਕ ਲਿਟ ਦੀ ਇਕ ਇਕ ਨਾਗਨ ਹੈ।

—0—

ਅੱਜ ਐਟਮ ਤੇ ਜੱਗ ਬੈਠਾ ਹੈ,
ਕੋਈ ਸਿਰਫਿਰਾ ਨਾ ਇਸਤੇ ਧਰ ਜਾਵੇ।

ਅੰਬਰ ਵੀ ਨਾ ਕਿਧਰੇ, ਸੀਨਾ ਫੂੰਕੇ,
ਨਾ ਖ਼ਲਕਤ ਸਾਰੀ ਮਰ ਜਾਵੇ।

ਲੋਕਾਂ ਦੇ ਹਾਸੇ ਕੋਈ ਖੋਹ ਨਾ ਸਕੇ,
ਤੇ ਖੁਸ਼ੀਆਂ ਵੀ ਨਾ ਚੀਰ ਸਕੇ।
ਨਾ ਯਾਦ ਕਿਤੇ ਹੀਰੋਸ਼ੀਮਾਂ ਦੀ,
ਕੋਈ ਜ਼ਾਲਮ ਤਾਜ਼ਾ ਕਰ ਜਾਵੇ।

ਇਕ ਬੰਨੇ ਅੱਗ ਪਈ ਸੁਲਗ ਰਹੀ,
ਇਕ ਪਾਸੇ ਮੇਘ ਹੈ ਗਰਜ ਰਿਹਾ।

ਇਹ ਅੱਗ ਨਾ ਕਿਧਰੇ ਜਿੱਤ ਜਾਵੇ,
ਨਾ ਇੰਦਰ ਕਿਧਰੇ ਹਰ ਜਾਵੇ।

ਧਰਤੀ ਵੀ ਅੱਜ ਹੈ ਕੰਬ ਰਹੀ
ਤੇ ਅੰਬਰ ਵੀ ਹੈ ਡੋਲ ਰਿਹਾ।

ਅੱਜ ਰਕਤਬੀਜ ਹੈ ਨੱਚ ਰਿਹਾ,
ਕੋਈ ਕਾਰਾ ਨਾ ਇਹ ਕਰ ਜਾਵੇ।

# ਕਿਨਾਰਿਆਂ ਦਾ ਸਵਾਲ

—ਵਨੀਤਾ

ਕਿਨਾਰਿਆਂ ਨੇ ਹਉਕਾ ਲੈ ਕੇ
ਦਰਿਆ ਨੂੰ ਕਿਹਾ—
ਤੂੰ ਆਪਣਾ ਦੁੱਖਾਂ ਭਰਿਆ ਪਾਣੀ ਮੇਰੇ 'ਚ ਰੱਖ ਕੇ
ਕਿਉਂ ਮੈਨੂੰ ਖੋਰੀ ਜਾ ਰਿਹਾ ਹੈਂ?
ਸਾਗਰ ਦਾ ਜਵਾਬ ਸੀ!
ਮੈਂ ਤੈਨੂੰ ਖੋਰ ਰਿਹਾ ਹਾਂ, ਖਤਮ ਨਹੀਂ ਕਰ ਰਿਹਾ।
ਮੈਂ ਤੇਰੀ ਹੋਂਦ ਨੂੰ ਖੋਰ ਕੇ ਉਸਦੀਆਂ ਪਰਤਾਂ
ਆਪਣੇ ਸੀਨੇ ਉੱਤੇ ਬਣਾਈ ਜਾ ਰਿਹਾ ਹਾਂ।
ਤੇਰਾ ਘੇਰਾ ਹੋਰ ਵਿਸ਼ਾਲ ਕਰੀ ਜਾ ਰਿਹਾ ਹਾਂ।
ਅਤੇ ਤੇਰੇ ਖੋਰ ਦੀਆਂ ਤੈਹਾਂ
ਆਪਣੇ ਸੀਨੇ ਤੇ ਉਕਰ ਕੇ ਦੇਸ ਨੂੰ
ਪੂਜ ਰਿਹਾ ਹਾਂ,
ਤੇ ਕਿਨਾਰਿਆਂ ਦਾ ਹਉਕਾ
ਵਾਪਸ ਪਰਤ ਆਇਆ।

## ਨਜ਼ਮ

ਮੇਰੀ ਜ਼ਿੰਦਗੀ......
ਇਕ ਹਾਈਵੇ
ਜਿਥੇ......
ਅਤੀਤ ਦੀ ਗੱਡੀ ਸਵਾਰ ਹੋ ਕੇ
ਭਵਿੱਖ ਦੇ ਸੁਪਨਿਆਂ ਦਾ
ਐਕਸੀਲੇਟਰ ਦਬਾਂਦਿਆਂ
ਵਰਤਮਾਨ ਦੀ ਦੁਰਘਟਨਾ ਹੋ ਗਈ ਹੈ
ਅਤੇ ਬਚਾਉਣ ਵਾਲੇ ਹੱਥ
ਹਾਈਵੇ ਤੇ ਨਹੀਂ।

# ਗ਼ਜ਼ਲ

—ਗੁਰਦੀਪ ਗਿੱਲ—

ਝੜਕਿਆ ਚੇਹਰਾ ਮੈਂ ਲੈ ਕੇ ਫਿਰ ਰਿਹਾ ਹਾਂ ਦੋਸਤਾ,
ਮੋਹ-ਮੁਹੱਬਤ ਪਰਿੰਦਾਂ ਦੇ ਸ਼ਹਿਰ ਜੋ ਹੈ ਲਾਪਤਾ।

ਮੀਲ-ਪੱਥਰ ਜਿਸ ਨੂੰ ਕੀਕਣ ਮੈਂ ਯਾਰੋ ਕਹਿ ਦਿਆਂ,
ਆਪਣੇ ਵਜੂਦ ਚੋਂ ਜੋ ਰੇਤ ਵਾਂਗਰ ਕਿਰ ਗਿਆ।

ਮੀਟ ਕੇ ਅੱਖਾਂ ਵਿਖਾਵੇ ਚੇਤਿਆਂ ਦੀ ਰੌਸ਼ਨੀ,
ਸੋਚ ਦੇ ਸਾਗਰ 'ਚ ਹੈ ਸੀ ਜੋ ਦਿਹਾਂ ਤੋਂ ਗਰਜਿਆ।

ਪਰਬਤਾਂ ਨੂੰ ਚੀਰ ਕੇ ਲੰਘੀ ਜਦੋਂ ਅੱਥਰੀ ਹਵਾ,
ਫ਼ਾਸਿਲਾ ਮੰਜ਼ਲ ਦਾ ਖੁਦ ਪੈਰਾਂ ਤੇ ਆ ਕੇ ਢਹਿ ਪਿਆ।

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਮਈ ੧੯੮੭ ਅੰਕ ਵੇਖੋ)

### ੯ ਅਕਤੂਬਰ ੧੯੭੮, ਸੋਮਵਾਰ
### ਚੁਟਾਲਾ (ਹੁਸ਼ਿਆਰਪੁਰ)

### ਚਲਦਾ ਪ੍ਰਸੰਗ—ਜਥੇਦਾਰ ਵੈਂਜਾ ਸਿੰਘ ਦਾ ਭੋਗ

...ਸੰਤ ਰਾਮ ਨਾਮ ਜੀ ਹੋਰ ਪਰਵਾਰ ਨੂੰ ਨਾਮ ਸਿਮਰਨ, ਰਖਿਆ ਵਾਸਤਾ ਅਤੇ ਧਾਨ ਸੁਣਾਕੇ ਨਿਹਾਲ ਕਰ ਦੇ ਰਹੇ। ਸਿੱਖਾਂ ਨੂੰ ਭਾਣਾ ਮੰਨਣ ਦੀ ਭਾਵਨਾ ਦੇ ਅਧੀਨ ਕਰ ਦਿਤਾ।

ਗੁਰਬਖਸ਼ ਸਿੰਘ ਨੇ ਦੱਸਿਆ: ਪਾਠ ਧਰਿਆਂ ਨੂੰ ਅਜੇ ਛੇ ਦਿਨ ਹੋਏ ਸਨ ਕਿ ਇਕ ਦਿਨ ਨਿਤਨੇਮ ਕਰਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਜਥੇਦਾਰ ਜੀ ਅੰਦਰ ਆ ਗਏ। ਮੈਨੂੰ ਤਾਂ ਏਨਾ ਕੁ ਹੀ ਜਾਪਿਆ ਜਿਵੇਂ ਇਥੋਂ ਸ਼ੁਰੂਓਂ ਅੱਖਰ ਪਿਛਲ ਛੱਪੇ ਹਨ, ਗਲੇ ਮਾਲਾ ਹਨ, ਪਿੰਨ ਹੀ ਨਜ਼ਰ ਪਈ ਹੈ। ਮੇਰੀਆਂ ਦੋ ਕੁੜੀਆਂ ਤਾਂ ਸਤਿਗੁਰਾਂ ਨੂੰ ਸਿਰ ਝੁਕਾ ਹੱਥ ਜੋੜ ਨਮਸਕਾਰ ਕੀਤੀ। ਇਹ ਦਰਸ਼ਨ ਮਸਤਕੀ ਸੰਤ ਪ੍ਰੀਤਮ ਸਿੰਘ ਨੂੰ ਵੀ ਹੋਏ। ਦਾਦਾ ਜੀ ਨੂੰ ਵੇਖ ਮੇਰੀਆਂ ਕੁੜੀਆਂ ਪੁਛਿਆ: ਤੁਸੀਂ ਚਲੇ ਕਿਉਂ ਗਏ? ਜਥੇਦਾਰ ਜੀ ਨੇ ਪੋਤੀਆਂ ਨੂੰ ਦਸਿਆ: ਸਤਿਗੁਰੂ ਪ੍ਰਤਾਪ ਸਿੰਘ ਜੀ ਆਏ ਸਨ ਲੈਣ ਵਾਸਤੇ। ਕਹਿਣ ਲਗੇ, ਤੁਹਾਡੇ ਦੋਹਾਂ ਚੋਂ—ਗੁਰਬਖਸ਼ ਸਿੰਘ ਜਾਂ ਮੇਰੇ ਚੋਂ—ਇਕ ਨੂੰ ਗੁਰੂ ਨਾਨਕ ਦੇਵ ਜੀ ਨੇ ਬੁਲਾਇਆ ਹੈ। ਦੋ ਮਿੰਟ ਵਿਚ ਫੈਸਲਾ ਕਰੋ। ਸਭ ਕੁਝ ਸੋਚਕੇ ਮੈਂ ਹੀ ਤਿਆਰ ਹੋ ਪਿਆ।

ਗੁਰਬਖਸ਼ ਸਿੰਘ ਨੇ ਆਖਿਆ: ਹੁਣ ਸਾਨੂੰ ਪਤਾ ਲਗਾ ਕਿ ਉਹ ਦੋ ਦਿਨ ਤੋਂ ਬਾਰ ਬਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਿਉਂ ਯਾਦ ਕਰਦੇ ਸਨ ਅਤੇ ਏਨੀ ਅਚਾਨਕ ਕਿਉਂ ਚਲਾਣਾ ਕਰ ਗਏ। ੩-੪ ਦਿਨ ਪਹਿਲਾਂ ਉਹਨਾਂ ਪੂਰੇ ਤਿੰਨ ਘੰਟੇ ਦੀਵਾਨ ਲਾਇਆ। ਦੋ ਦਿਨ ਪਹਿਲਾਂ ਆਲੂਆਂ ਦੀਆਂ ਬੋਰੀਆਂ ਇਕੋ ਹੱਥ ਨਾਲ ਘਸੀਟ ਕੇ ਅੰਦਰ ਕੀਤੀਆਂ।

**ਚੁਟਾਲਾ**

ਮੈਨੂੰ ਰਿਹਾਇਸ਼ ਮ: ਕਰਨੈਲ ਸਿੰਘ ਦੇ ਘਰ ਮਿਲੀ। ਉਹਨਾਂ ਤੋਂ ਚੁਟਾਲੇ ਬਾਰੇ ਜਾਣਕਾਰੀ ਮਿਲੀ। ੧੯੪੭ ਤੋਂ ਪਹਿਲਾਂ ਇਹ ਪਿੰਡ ਰਾਜਪੂਤ 'ਮੁਸਲਮਾਨ' ਜਾਗੀਰਦਾਰਾਂ ਦਾ ਸੀ। ਉਹ ਚਲੇ ਗਏ। ਪੁਰਾਣੇ ਵਸਨੀਕ ਲੁਹਾਰ, ਤਖਾਣ, ਕੰਬੋਅ, ਚਮਾਰ, ਮਜ਼ਹਬੀ ਅਤੇ ਮਹਾਸ਼ੇ ਜਿਉਂ ਕੇ



ਸਤਿਗੁਰੂ ਜਗਜੀਤ ਸਿੰਘ ਜੀ

ਤਿਉਂ ਹਨ। ੪੦ ਕੁ ਘਰ ਜੱਟਾਂ ਦੇ ਪਾਕਿਸਤਾਨੋਂ ਆਕੇ ਵੱਸੇ ਹਨ। ਕੁਲ ਆਬਾਦੀ ੧੦੦੦ ਦੀ ਹੈ। ਪਿੰਡ ਦੀ ਕੁਲ ਜ਼ਮੀਨ ੧੫੦੦ ਏਕੜ ਹੈ। ਪੰਜਾਬ ਸਰਕਾਰ ਨੇ ਇਸ ਪਿੰਡ ਨੂੰ ਫੋਕਲ ਪੁਆਇੰਟ ਮਿਥਕੇ ਚਹੁੰਆਂ ਪਾਸਿਆਂ ਤੋਂ ਸੜਕਾਂ, ਸਕੂਲ, ਹਸਪਤਾਲ ਤੇ ਹੋਰ ਸਹੂਲਤਾਂ ਮੁਹਈਆ ਕਰਨੀਆਂ ਹਨ। ਪਿੰਡ ਵਿਚ ਬਿਜਲੀ ਹੈ। ਪਰ ਖੇਤਾਂ ਵਿਚ ਇੰਜਣਾਂ ਨਾਲ ਟਿਊਬਵੈੱਲ ਚਲਦੇ ਹਨ। ਪਿੰਡ ਵਿਚ ਦਸਵੀਂ ਦਾ ਸਕੂਲ ਹੈ।

### ੧੦ ਅਕਤੂਬਰ ੧੯੭੮, ਮੰਗਲਵਾਰ

**ਗਰੀਬ ਨਿਵਾਜ਼**

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੰਤ ਧਿਆਨ ਸਿੰਘ-ਹਰਬੰਸ ਸਿੰਘ ਘੁੱਲਾ ਤੇ ਜਸਪਾਲ ਸਿੰਘ ਆਦਿ ਨੇ ਆਰੰਭ ਕੀਤਾ। ਸ੍ਰੀ ਸਤਿਗੁਰੂ ਜੀ ਮੰਚ ਆਸਣ ਤੇ ਸ਼ੋਭਤ ਸਨ। ਆਪ ਜੀ ਦੇ ਸਕੱਤਰ ਤੋਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਅੱਜ ਹੀ ਸਵੇਰੇ ਸ੍ਰੀ ਭੈਣੀ ਸਾਹਿਬ ਤੋਂ ਪੀਜੋ ਕਾਰ ਦੁਆਰਾ ਸਫਰ ਕਰਕੇ ੫ ਵਜੇ ਤਕ ਚੁਟਾਲੇ ਨੂੰ ਆ ਨਿਵਾਜਿਆ। ਇਸ਼ਨਾਨ ਕਰਕੇ ਆਏ ਸਾਰੀ ਭਾਈ ੧੦੦ ਦੀ

ਗਿਣਤੀ ਤਕ ਸਨ। ਨਾਮਧਾਰੀ ਪੰਥ ਦੀ ਅੱਪੋ ਮਈ ਤਕ ਸੇਵਾ ਕਰਨ ਵਾਲੇ ਜਥੇਦਾਰ ਫੌਜਾ ਸਿੰਘ ਦੀ ਯਾਦ ਨੂੰ ਸਮਰਪਤ ਸਤਿਗੁਰੂ ਜੀ ਨੇ ਆਪ ਸ਼ਬਦ ਪੜ੍ਹਿਆ : ਸੇਵਕ ਕੀ ਓੜਕ ਨਿਬਹੀ ਪ੍ਰੀਤਿ। ਜੀਵਤ ਸਾਹਿਬ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ। ਸ਼ਬਦ ਗਾਇਨ ਵਿਚ ਸ੍ਰੀ ਸਤਿਗੁਰੂ ਜੀ ਨਾਲ ਸੰਤ ਪੁਰਖ, ਸੂਬਾ ਮੇਲਾ ਸਿੰਘ, ਜਥੇਦਾਰ ਸਵਰਨ ਸਿੰਘ, ਸੰਤ ਹਰਬੰਸ ਸਿੰਘ ਚੋਟੀਆਂ ਆਦਿ ਹੋਰ ਵੀ ਰਲ ਪਏ।

ਚੰਡੀ ਦੀ ਵਾਰ ਦਾ ਪਾਠ ਆਰੰਭ ਕਰਨ ਸਮੇਂ ਸਤਿਗੁਰਾਂ ਨੇ ਆਪਣੇ ਸੁਕੱਤਰ ਸੰਤ ਤਰਸੇਮ ਸਿੰਘ ਨੂੰ ਲਿਖਿਆ ਕਿ ਉਹ ਏਥੇ ਦੇ ਸਮਾਗਮ ਦਾ ਪ੍ਰੋਗਰਾਮ ਬਣਾ ਕੇ ਦੇਵੇ। ਘਰ ਵਾਲਿਆਂ ਤੇ ਹੋਰ ਪ੍ਰਬੰਧਕਾਂ ਨਾਲ, ਉਹ ਪ੍ਰੋਗਰਾਮ ਬਣਾਕੇ ਲਿਖ ਲਿਆਇਆ। ਜਥੇਦਾਰ ਸ਼ੇਰ ਸਿੰਘ, (ਮਜਹਬੀ) ਭਤੋਲਿਆਂ ਵਾਲੀ ਜਥੇਦਾਰ ਪ੍ਰੀਤਮ ਸਿੰਘ ਪੰਧਰੀ, ਜਥੇਦਾਰ ਨਿਰੰਜਨ ਸਿੰਘ ਵੱਲਣ, ਜਥੇਦਾਰ ਮੇਲਾ ਸਿੰਘ ਅਤੇ ਪੰ: ਗੋਪਾਲ ਸਿੰਘ ਜੀ ੯ ਤੋਂ ੨.੩੦ ਤਕ ਹੱਲੇ ਦੇ ਦੀਵਾਨ ਸਜਾਣਗੇ। ਉਪਰੰਤ ਭੋਗ ਪਾਇਆ ਜਾਇਆ।

੬-੪੫ ਤੇ ਦੀਵਾਨ ਦੀ ਸਮਾਪਤੀ ਹੋ ਗਈ।

ਸੂਬਾ ਅਮਰੀਕ ਸਿੰਘ ਜੀ ਨੂੰ ਆਗਿਆ ਹੋਈ ਕਿ ਜਿਨ੍ਹਾਂ ਹੁਸ਼ਿਆਰਪੁਰ ਦੇ ਸਤੌਰਾ ਨੇ ਸਿਮ੍ਰਤੀ ਮੰਦਰਾਂ ਲਈ ਉਗਰਾਹੀ ਲਿਖਾਈ ਸੀ ਪਰ ਅਜੇ ਦਿੱਤੀ ਨਹੀਂ, ਜਿਹੜੇ ਏਥੇ ਨਹੀਂ ਆਏ, ਉਹ ਭੁਲਵਾ ਲਏ ਜਾਣ। ਜਥੇਦਾਰ ਸੁਚੇਤ ਸਿੰਘ ਨੂੰ ਮੋਟਰ ਸਾਈਕਲ ਤੇ ਭੇਜਿਆ ਗਿਆ।

ਉਪਰੰਤ ਫ਼ੇਰ ਆਕੇ, ਜੋ ਗੁਰਬਖਸ਼ ਸਿੰਘ ਦੇ ਘਰ ਵਿਚ ਹੀ ਸੀ, ਸਤਿਗੁਰੂ ਜੀ ਕੁਝ ਇਕ ਵਿਅਕਤੀਆਂ ਨੂੰ ਮਿਲੇ। ਹਲਕਾ ਜਲ ਪਾਨ ਕੀਤਾ ਤੇ ਫਿਰ ਆਰਾਮ ਕਰਨ ਲਈ ਇਕਾਂਤ ਲੈ ਲਈ। ਓਧਰ ਸਾਧ ਸੰਗਤ ਲੰਗਰ ਛਕਣ ਛਕਾਣ ਵਿਚ ਰੁਝ ਗਈ।

**ਸ: ਮਹਿੰਦਰ ਸਿੰਘ**
**੧੭-ਓ (ਰਾਜਸਥਾਨ)**

੯ ਵਜੇ ਮੈਨੂੰ ਆਵਾਜ਼ ਪਈ : ਸਤਿਗੁਰਾਂ ਯਾਦ ਕੀਤਾ ਹੈ। ਮੈਂ ਗੁਰੂ ਚਰਨਾਂ ਵਿਚ ਪਹੁੰਚਾ। ਸਤਿਗੁਰੂ ਜੀ ਦੇ ਨਿਵਾਸ ਵਿਚ ਸ: ਮਹਿੰਦਰ ਸਿੰਘ ੧੭-ਓ ਵਾਲੇ ਜਗਿਆਸੂ ਰੂਪ ਵਿਚ ਬੈਠੇ ਸਨ। ਪੰ: ਗੋਪਾਲ ਸਿੰਘ ਜ਼ਰਾ ਕੁ ਹਟਵੇਂ, ਵੇਟਾਂ ਦੇ ਕੋਲ ਸੰਤ ਪੁਰਖ ਅਤੇ ਸਤਿਗੁਰੂ ਜੀ ਦੇ ਪ੍ਰਆਂਦੀ ਸੰਤ ਕਿਰਪਾਲ ਸਿੰਘ ਝੱਖਰ ਪਏ ਸਨ।

ਸੰਤ ਮਹਿੰਦਰ ਸਿੰਘ ਜੁਰਾਂ ਦੇ ਹੱਥ ਵਿਚ ਪੁਸਤਕ "ਵਿਚਾਰ ਸਾਗਰ" ਸੀ। ਉਨ੍ਹਾਂ ਅਰਜ਼ ਕੀਤੀ : ਮੈਨੂੰ ਕੋਈ ਵਿਸ਼ੇਸ਼ ਆਦੇਸ਼ ਦਿਓ। ਕ੍ਰਿਪਾ ਕਰੋ, ਜੀਵਨ ਦੀ ਸੇਧ ਬਖਸ਼ੋ।

ਸਤਿਗੁਰੂ ਜੀ : "ਨਾਰਾਇਣ ਹਰੀ ਉਪਦੇਸ਼" ਇ[…] (ਵਿਚਾਰ ਸਾਗਰ) ਨਾਲੋਂ ਇਸ ਗੱਲੋਂ ਉੱਤਮ ਹੈ ਕਿ ਏ[…] ਭਗਤੀ ਭਾਵ ਪੈਦਾ ਕਰਦਾ ਅਤੇ ਦ੍ਰਿੜਾਂਦਾ ਹੈ। ਇਹ ਵੀ ਠੀਕ ਹੈ, ਪੜ੍ਹੋ। ਪਰ ਆਪਣਾ ਧਿਆਨ ਖਿੰਡਣ ਨਾ ਦਿਓ।

ਸਾਡੇ ਧਿਆਨ ਦਾ ਆਦਰਸ਼ ਰਹਿਣਾ ਚਾਹੀਦਾ ਹੈ: ਭਜਨ ਕਰਨਾ, ਆਏ ਗਏ ਦੇ ਬਰਤਨ ਮਾਂਜਣਾ, ਸੇਵਾ ਕਰਨੀ[…] ਨਿਮਰ ਭਾਵ ਨਾਲ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਤਾਂਘ ਰਖਣੀ। ਇਹ (ਵਿਚਾਰ ਸਾਗਰ) ਪੜ੍ਹ[…] ਨਾਲ ਮਨ ਨੂੰ ਟਿਕਾਣੇ ਤੇ ਜੋ ਕਰਦਾ ਹੈ, ਇਸ ਤਰ੍ਹਾਂ ਰਹਿਣਾ ਚਾਹੀਦਾ ਹੈ।

ਪੰਡਿਤ ਜੀ ਵੀ ਇਸ ਵਿਚਾਰ ਵਟਾਂਦਰੇ ਵਿਚ ਹਿੱ[…] ਪਾਂਦੇ ਰਹੇ। ਉਹਨਾਂ ਦੱਸਿਆ : ਇਹ (ਸੰਤ ਮਹਿੰਦਰ ਸਿੰਘ) ਜਗਿਆਸੂ ਹਨ। ਮਨੋਂ ਨਾਲ ਵੀ ਮੰਨੋ ਵਿਚ ਬੈਠ ਕੇ ਵਿਚਾਰ[…] ਕਰਦੇ ਰਹੇ ਹਨ।

ਸੰਤ ਮਹਿੰਦਰ ਸਿੰਘ : ਸੱਚੇ ਪਾਤਸ਼ਾਹ, ਇਸ ਵਿਚ ਜੀਵ ਦੀ ਕੀ ਵਿਸ਼ੇਸ਼ਤਾ ਹੈ। ਇਹ ਤਾਂ ਆਪ ਦੀ ਹੀ ਕ੍ਰਿਪਾ ਹੈ, ਜਿਸਨੂੰ ਜਿੱਧਰ ਚਾਹੋ ਲਾ ਦਿਓ।

ਪੰਡਿਤ ਜੀ : ਕੋਟ ਮਧੇ ਕੋਈ ਬਿਰਲਾ ਸੇਵਕ ਪੰਚ ਸਗਲ ਬਿਊਹਾਰੀ। (ਅਚਾਨਕ ਸਤਿਗੁਰੂ ਜੀ ਨੂੰ ਯਾਦ ਆਇਆ। ਆਪ ਨੇ ਮੈਨੂੰ ੯-੧੦-੭੮ ਦਾ ਪੰਜਾਬ ਦੀ ਸਿੱਖ ਸਿਆਸਤ ਉਤੇ ਕਿਸੇ ਦਾ 'ਟ੍ਰਿਬਿਊਨ' ਵਿਚ ਲਿਖਿਆ ਲੇਖ ਪੜ੍ਹਨ ਲਈ ਬਚਨ ਕੀਤਾ। ਲੇਖ ਦੀ ਸ਼ੈਲੀ ਤੇ ਸ਼ਬਦਾਵਲੀ ਸਲਾਹੀ)।

ਅੰਦਰ ਚਿੜੀਆਂ ਬੜਾ ਰੌਲਾ ਪਾ ਰਹੀਆਂ ਸਨ। ਕਿਸੇ ਨੇ ਕੱਪੜੇ ਦੇ ਪੱਲੇ ਨਾਲ ਉਡਾਉਣ ਦੀ ਕੋਸ਼ਸ਼ ਕੀਤੀ। ਸਤਿਗੁਰਾਂ ਦੱਸਿਆ : ਮੇਰੇ ਸੌਣ ਲਗਿਆਂ ਬਾਹਰ ਦੀਵਾਰ ਨਾਲ ਕਿਸੇ ਸਿੰਘ ਨੂੰ ਉੱਚਾ ਬੋਲਦਾ ਸੁਣ ਕਿਰਪਾਲ ਸਿੰਘ (ਝੱਖਰ) ਹਟਾਣ ਜਾਣ ਲਗਾ। ਮੈਂ ਉਸਨੂੰ ਕਿਹਾ, ਕਰਨ ਦੇ ਗੱਲਾਂ। ਮੈਂ ਸਵੇਂ ਸੌਂ ਜਾਣਾ ਹੈ। ਸੋ ਤੁਸੀਂ ਚਿੜੀਆਂ ਦੇ ਰੌਲੇ ਵਲ ਧਿਆਨ ਨਾ ਦਿਓ। ਅਪਣੇ ਨੁਕਤੇ ਤੇ ਜੁੜੇ ਰਹੋ।

ਸ੍ਰੀ ਸਤਿਗੁਰੂ ਜੀ ਨੇ ਵਿਚਾਰ ਗੋਸ਼ਟੀ ਦੀ ਤੰਦ ਪਕੜ ਲਈ : ਸਤਿਗੁਰੂ ਕਿਰਪਾ ਕਰੇ। ਮਨੁੱਖ ਜਤਨ ਕਰੇ ਤੇ ਮਨ ਹੌਲੀ ਹੌਲੀ ਵੱਸ ਵਿਚ ਹੁੰਦਾ ਜਾਂਦਾ ਹੈ। ਭਾਈ ਹਰਨਾਮ ਸਿੰਘ (ਰਾਗ ਉਸਤਾਦ) ਜੀ ਕਿਹਾ ਕਰਦੇ ਸਨ, ਸੁਰ ਦੇਵਤਾ ਹੈ। ਬੰਦੇ ਨੂੰ ਸੁਰ ਨਾਲ ਅਨੰਦ ਹੋਣ ਦੀ ਕੋਸ਼ਸ਼ ਕਰਦੇ ਰਹਿਣਾ ਚਾਹੀਦਾ ਹੈ। ਜਦੋਂ ਸਹੀ ਢੰਗ ਨਾਲ ਸਹੀ ਸੁਰ ਲਗ ਜਾਏ ਤਾਂ ਦੁਨੀਆਂ ਸੁਗੰਧਿਤ ਕਰ ਦਿੰਦਾ ਹੈ। ਜਿੰਨੀ ਜਿੰਨੀ ਬਿਰਤੀ ਬਾਰੀਕ ਹੁੰਦੀ ਜਾਂਦੀ ਹੈ ਓਨਾ ਓਨਾ ਸੁਆਦ ਵਧਦਾ ਜਾਂਦਾ ਹੈ। ਕਈਆਂ ਨੂੰ ਤਾਂ ਆਪਣੀ ਬਿਰਤੀ ਦੀ ਬਾਰੀਕੀ ਦਾ



ਪੰਡਿਤ ਗੋਪਾਲ ਸਿੰਘ



ਸੰਤ ਮਹਿੰਦਰ ਸਿੰਘ



ਸ੍ਰ. ਪ੍ਰੀਤਮ ਸਿੰਘ ਕਵੀ

ਅਹਿਸਾਸ ਤਕ ਵੀ ਭੁਲ ਜਾਂਦਾ ਹੈ, ਏਨਾ ਸਹਿਜ-ਸੂਖਮ ਹੋ ਜਾਂਦੇ ਹਨ।

ਸਤਿਗੁਰਾਂ ਕਿਸੇ ਦਾ ਨਾਂ ਲਏ ਬਗੈਰ ਬਚਨ ਕੀਤਾ ਕਿ ਉਸਨੇ ਇਕ ਬਾਰੀਕ ਬਿਰਤੀ ਸਾਧੂ ਨੂੰ ਕਿਸੇ ਗੱਲੋਂ ਮਾਂ ਦੀ ਗਾਲ੍ਹ ਕੱਢ ਦਿੱਤੀ। ਸਾਧੂ ਸੁਣਕੇ ਹੱਸ ਪਿਆ ਕ੍ਰੋਧ ਕਰਨ ਦੀ ਥਾਂ, ਉਸਨੇ ਸਹਿਜ-ਭਾ ਆਖਿਆ : ਨਹੀਂ, ਤੂੰ ਇਹ ਕੰਮ ਨਹੀਂ ਕਰ ਸਕਦਾ। ਮੇਰੇ ਜਿੰਨ ਭਾਈ ਗੰਢੀਆਂ-ਗੰਢੀਆਂ ਜਿਤੇ ਜੁਆਨ ਹਨ, ਉਹਨਾਂ ਤੋਂ ਤੈਨੂੰ ਰੋਹ ਕੁਝ ਨਹੀਂ ਕਰਨ ਹੋਣਾ ਜੋ ਤੂੰ ਚਾਹੁੰਦਾ ਹੈਂ। ਸਾਧੂ ਨੇ ਆਤਮ ਸੰਜਮ ਨਾਲ ਆਪਣੇ ਆਪ ਨੂੰ ਤਿਰਿਆਕਲ ਬਣਾ ਰਖਿਆ ਸੀ।

"ਪੁੱਛਣ ਵਾਲਿਆਂ ਨੂੰ ਬਾਰੀਕ ਬੁੱਧੀ ਸੰਤ ਨੇ ਦੱਸਿਆ : ਮੈਂ ਜੋ ਉਸਨੂੰ ਗਾਲ੍ਹ ਦੀ ਥਾਂ ਕੁਹਾੜੀ ਮਾਰਦਾ ਤਾਂ ਦੁਖੀ ਕਰਨ ਲਈ ਹੀ ਮਾਰਨੀ ਸੀ। ਦੁਖੀ ਤਾਂ ਉਹ ਪਹਿਲਾਂ ਹੀ ਬੜਾ ਸੀ।

ਸਤਿਗੁਰਾਂ ਨਿਤਾਰਿਆ : ਇਕ ਜਣਾ ਦੁਖੀ ਹੋ ਕੇ ਗਾਲ੍ਹਾਂ ਕੱਢੀ ਜਾਂਦਾ ਹੈ, ਦੂਜਾ ਸੁਭਾਵਕ ਸ਼ਾਂਤੀ ਨਾਲ, ਖਿਨਾਂ ਉਤੇਜਿਤ ਹੋਣ ਤੋਂ ਉੱਤਰ ਦੇਈ ਜਾਂਦਾ ਹੈ। ਇਹ ਗੱਲ ਹੈ ਸਿੱਖਣ ਵਾਲੀ। ਅੰਦਰ ਸਜ਼ਨ ਨਾ ਹੋਵੇ, ਉੱਥੇ ਲੋੜੀਂ ਸੁਣਦਿਆਂ ਅਪਣਾ ਸੁਆਦ ਕਾਇਮ ਰਖੇ, ਫਿਰ ਏ ਗੱਲ!

ਮੈਥੋਂ ਵੀ ਰਿਹਾ ਨਾ ਗਿਆ। ਇਕ ਮਿਸਾਲ ਦਿਤੀ : ਜਹਾਜ਼ ਵਿਚ ਬੈਠਿਆਂ ਜਿਉਂ ਜਿਉਂ ਉਤਾਂਹ ਉਠੀ ਦਾ ਹੈ, ਤਿਉਂ ਤਿਉਂ ਹੇਠਾਂ ਦਿੱਸਦੀਆਂ ਸ਼ਕਲਾਂ ਦਾ ਸੁੰਗੜਨਾ ਨਜ਼ਰ ਪੈਣ ਲੱਗ ਜਾਂਦਾ ਹੈ ਅਤੇ ਉਨ੍ਹਾਂ ਦੀ ਮਹਾਨਤਾ ਘਟਣੀ ਸ਼ੁਰੂ ਹੋ ਜਾਂਦੀ ਹੈ। ਹਰ ਉਚੇਰੇ ਹੋਇਆਂ ਸਭ ਕੁਝ ਏਨਾ ਛੋਟਾ-ਛੋਟਾ ਹੋ ਜਾਂਦਾ ਹੈ ਕਿ ਮਨੁੱਖ ਉਹਨਾਂ ਵਲੋਂ ਬੇਪਰਵਾਹ ਹੋ ਜਾਂਦਾ ਹੈ। ਨਿੱਕੀਆਂ ਨਿੱਕੀਆਂ ਗੱਲਾਂ ਦਾ ਭਰਮ ਤੇ ਇਹੋ ਜਿਹੇ ਝਗੜੇ ਝੰਜਿਆਂ ਤੋਂ ਮਾਨਸਿਕ-ਉਚਤਾ-ਪ੍ਰਾਪਤ-ਵਿਅਕਤੀ ਉੱਚ ਹੀ ਮੁਕਤ ਹੋ ਜਾਂਦਾ ਹੈ। ਪੰਡਿਤ ਜੀ ਨੇ ਹੋਰ ਵਧਾਇਆ : ਅਸਲੋਂ ਉੱਚਾ ਹੋ ਗਿਆਂ ਹੇਠਾਂ ਕੁਝ ਵੀ ਨਜ਼ਰ ਨਹੀਂ ਪੈਂਦਾ। ਸਤਿਗੁਰੂ ਜੀ ਨੇ ਸਮਾਧਾਨ ਕੀਤਾ। ਇਹ ਹੌਂਸਲਾ ਸੰਤ ਹੋਣ ਤੇ ਹੀ ਗੱਠ ਜਾਂਦਾ ਹੈ।

ਸਤਿਗੁਰੂ ਜੀ ਨੂੰ ਸੰਕੇਤ ਵਿਚ ਕੀਤਾ ਗਿਆਨੀ ਗੋਪਾਲ ਸਿੰਘ ਦਰਦੀ ਦਾ ਭਾਸ਼ਣ ਯਾਦ ਆਇਆ : ਦਰਦੀ ਜੀ ਨੇ ਕਿਹਾ ਸੀ ਜਿਵੇਂ ਜਹਾਜ਼ ਦੀ ਚੜ੍ਹਾਈ ਅਤੇ ਉਡਾਣ ਸ਼ੁਰੂ ਕਰਨ ਲਗਿਆਂ ਪੇਟੀਆਂ ਬੰਨ੍ਹਣੀਆਂ ਪੈਂਦੀਆਂ ਹਨ ਪਰ ਉਪਰ ਜਾਕੇ ਏਨੀ ਟਿਕਵੀਂ ਯਾਤਰਾ ਸ਼ੁਰੂ ਹੋ ਜਾਂਦੀ ਹੈ, ਜਿਵੇਂ ਅਸੀਂ ਧਰਤੀ ਤੇ ਹੀ ਬੈਠੇ ਹੋਵੀਏ। ਉਤਰਨ ਲੱਗਿਆਂ ਫਿਰ ਪੇਟੀਆਂ ਲਾਉਣੀਆਂ ਜ਼ਰੂਰੀ ਹੋ ਜਾਂਦੀਆਂ ਹਨ। ਇਹ ਪੇਟੀਆਂ ਸੰਸਾਰ ਵਿਚ ਉਲਝਿਆਂ ਝੱਲਣੋਂ ਬਚਾਣ ਲਈ ਹਨ। ਇਹੋ ਅਵਸਥਾ ਮਨੁੱਖ ਦੇ ਮਾਨਸਿਕ ਪੱਧਰ ਉਚਾ ਹੋਣ ਨਾਲ ਪੁਜਦੀ ਹੈ। ਆਦਮੀ ਜਦੋਂ ਸੰਸਾਰਕ ਖਿਚੋਤਾਣਾਂ ਚੋਂ ਨਿਕਲ ਪਰਮ ਪਰਾਇਣਤਾ ਵਲ ਵਧਦਾ ਹੈ, ਓਦੋਂ ਹਿਚਕੋਲੇ ਦੂਜੇ ਹੀ ਹਨ।

ਪੰਡਿਤ ਜੀ ਨਿਖਾਰਿਆ : ਜਦੋਂ ਬੰਦਾ ਇਹਨਾਂ ਨੂੰ ਆਵੇਗਾ ਅਗੇ ਰੁਕਾਵਟਾਂ ਸੁਆਗਤ ਕਰਨ ਲਈ ਤਿਆਰ ਮਿਲਣਗੀਆਂ।

ਸਤਿਗੁਰੂ ਜੀ : ਜਿਵੇਂ ਕਵੀ ਹੁਰਾਂ ਕਿਹਾ ਹੈ, ਬੰਦੇ ਦੇ ਮਨ ਕਰਕੇ ਉਚੇ ਹੋਇਆਂ ਹੀ ਅਡੋਲਤਾ ਦੀ ਪੱਧਰ ਪ੍ਰਾਪਤ ਹੁੰਦੀ ਹੈ। ਬੰਦਾ ਉਚਾ ਹੋਵੇ ਤਾਂ ਹੇਠਾਂ ਤੱਪਾਂ ਗਲਵਕੜੀਆਂ, ਗੱਲੀਆਂ ਚਲਦਿਆਂ ਹੋਣ ਉਸਨੂੰ ਚਿੰਤਾ ਨਹੀਂ ਹੁੰਦੀ।

ਪੰਡਿਤ ਜੀ : ਫਰੀਦ ਨੇ ਉੱਚੇ ਥਾਂ ਖਲੋਤੇ ਹੀ ਆਖਿਆ ਸੀ—

ਉਚੇ ਚੜਕੇ ਦੇਖਿਆ, ਘਰਿ ਘਰਿ ਏਹਾ ਅਗ ।
ਹੇਠਾਂ ਲੋਕਾਂ ਵਿਚ ਖਲੋਤਿਆਂ ਇੰਜ ਨਹੀਂ ਸੀ ਦਿੱਸਣਾ ।

ਪੰਡਿਤ ਜੀ ਨੇ ਉੱਚੇ ਉੜਦਿਆਂ ਨੂੰ ਦੀ ਬੱਦਲਾਂ ਜਾਂ ਤੂਫਾਨਾਂ ਨਾਲ ਟਕਰਾਉਣ ਦੀ ਹੋਣੀ ਵਲੋਂ ਸੁਚੇਤ ਕੀਤਾ ।

ਸਤਿਗੁਰੂ ਜੀ : ਸਿਖੀ ਬੜੀ ਉਚੀ ਖਜੂਰ ਹੈ ।

ਚੜ ਜਾਏ ਤਾਂ ਖਾਏ ਅਮਰ ਫਲ
ਗਿਰ ਜਾਏ ਤਾਂ ਚਕਨਾਚੂਰ ਹੈ ।

ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਵਿਹਾਰ ਵਿਚ ਜਦੋਂ ਘਾਟਾ ਪੈਂਦਾ ਹੈ, ਜ਼ਮੀਨ ਜਦੋਂ ਸਾਥ ਨਹੀਂ ਦਿੰਦੀ, ਬੰਦਾ ਪ੍ਰੀਸ਼ਰਮ ਕਰਕੇ ਹਟਕੇ ਬੈਠ ਨਹੀਂ ਜਾਂਦਾ, ਮੁੜ ਕੋਸ਼ਸ਼ ਜਾਰੀ ਰਖਦਾ ਹੈ । ਬੀਜ ਖਰੀਦਦਾ ਹੈ, ਹਲ ਵਾਹੁੰਦਾ ਹੈ, ਪਾਣੀ ਦਿੰਦਾ ਹੈ । ਅਤੇ ਵਿਹਾਰੋਂਕਾਰੀ ਚੇਜ਼ ਰੁਪਏ ਕਰਜ਼ ਚੁਕ ਕੇ ਨਵੇਂ ਸਿਰਿਓਂ ਧੰਧੇ ਵਿੱਢਦਾ ਹੈ, ਭਾਵੇਂ ਫਲ ਦੀ ਪ੍ਰਾਪਤੀ ਫੇਰ ਵੀ ਨਾ ਹੋਵੇ ਪਰ ਧਰਮ ਵਾਲੇ ਪਾਸਿਓਂ ਤਾਂ ਛੇਤੀ ਨਿਰਾਸਤਾ ਫੜ ਲੈਂਦਾ ਹੈ...ਕਈ ਐਸੀਆਂ ਚੀਜ਼ਾਂ ਹਨ ਜਿਨ੍ਹਾਂ ਦਾ ਹੁੰਗਾਰਾ ਮਿਲਦਾ ਹੈ, ਜਿਵੇਂ ਸਿਮਰਨ ਹੈ । ਇਹਦਾ ਮਤਲਬ ਹੈ ਯਾਦ ਕਰਨਾ । ਜਦੋਂ ਕਿਸੇ ਨੂੰ ਯਾਦ ਕਰੀਦਾ ਹੈ ਉਹ ਵੀ ਜ਼ਰੂਰ ਯਾਦ ਕਰ ਰਿਹਾ ਹੁੰਦਾ ਹੈ ।

ਏਥੇ ਸਤਿਗੁਰੂ ਜੀ ਨੇ ਬਾਬਾ ਬੁੱਢਾ ਸਿੰਘ ਅਤੇ ਬਾਬਾ ਸੁਰਜਨ ਸਿੰਘ ਆਹਲੂਵਾਲ ਦੀ ਯਾਦ-ਗਾਥਾ ਸੁਣਾਈ । (ਇਹ ਪਹਿਲਾਂ ਵੀ ਲਿਖੀ ਹੋਈ ਹੈ) ਜਿਨ੍ਹਾਂ ਦੀ ਫ੍ਰੀਕੁਐਂਸੀ ਇਕ ਬਰਾਬਰ ਦੀ ਹੋ ਜਾਂਦੀ ਹੈ, ਉਹਨਾਂ ਬਾਰੇ ਹੀ ਕਹੀਦਾ ਹੈ : ਆਹ ਗੱਲ ਮੇਰੇ ਮੂੰਹ ਵਿਚ ਹੀ ਸੀ । ਸੰਤ ਦਰਸ਼ਨ ਸਿੰਘ (ਰਾਗੀ) ਹੁਰੀਂ ਕੀਰਤਨ ਕਰਿਆ ਕਰਦੇ ਸਨ, ਤਾਂ ਜਦੋਂ ਮੇਰੇ ਜੀ ਆਉਣੀ ਕਿ ਆਹ ਸ਼ਬਦ ਪੜ੍ਹਨ ਹੁਣ, ਉਹਨਾਂ ਉਹੋ ਗਾਉਣਾ ਸ਼ੁਰੂ ਕਰ ਦੇਣਾ ।

ਪੰਡਿਤ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਉਨ੍ਹਾਂ ਦੇ ਗੜਵਈ ਭਾਈ ਵਜ਼ੀਰ ਸਿੰਘ ਦੀ ਮਿਸਾਲ ਦਿਤੀ । ਸਤਿਗੁਰਾਂ ਨੂੰ ਠੰਢਾ, ਤੱਤਾ, ਮਿੱਠਾ, ਫਿੱਕਾ, ਜਿਹੋ ਜਿਹੋ ਜਲ ਜਾਂ ਪਦਾਰਥ ਦੀ ਲੋੜ ਹੋਵੇ ਬਿਨਾਂ ਆਖਿਆ ਹਾਜ਼ਰ ਕਰਦੇ ।

ਸਤਿਗੁਰੂ ਜੀ : ਮੈਂ ਅਮ੍ਰਿਤ ਵੇਲੇ ਉਠਣ ਦਾ ਆਦੀ ਹਾਂ । ਜਦੋਂ ਕਿਤੇ ਰਾਤ ਕੁਵੇਲੇ ਸੌਂਦੀਏ, ਜਾਂ ਨੀਂਦ ਖਿਰਕੀ ਆਉਣ ਕਾਰਨ ਘੂਕ ਸੁੱਤੇ ਹੋਈਏ ਤਾਂ ਐਉਂ ਲਗਦਾ ਹੈ ਜਿਵੇਂ ਕੋਈ ਮੋਢਿਓਂ ਫੜਕੇ, ਹਿਲਾਕੇ, ਸੁਚੇਤ ਕਰਦਾ ਹੈ ।

ਸੰਤ ਮਹਿੰਦਰ ਸਿੰਘ : ਇਕ ਕਾਨੂੰਨ ਹੈ, ਦੂਜੇ ਬਖਸ਼ਸ਼ ਹੈ । ਬਖਸ਼ਸ਼ ਨਾਲ ਜੋ ਮਰਜ਼ੀ ਹੈ ਕਰ ਦਿਓ । ਤੁਹਾਡੇ ਹੱਥ ਵੱਸ ਹੈ । ਇਕ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲ ।

ਸਤਿਗੁਰੂ ਜੀ : ਬਖਸ਼ਸ਼ ਵਾਸਤੇ ਆਦਮੀ ਕੋਸ਼ਸ਼ ਕਰਦਾ ਹੈ ਮਿਲਣੀ ਨਾ ਮਿਲਣੀ ਹੋਰ ਗੱਲ ਹੈ । ਹੱਲ ਵਾਹੁਣਾ ਬੀਜ ਸੁੱਟਣਾ, ਪਾਣੀ ਦੇਣਾ, ਗੋਡੀ ਕਰਨਾ, ਸਾਡੀ ਕੋਸ਼ਸ਼ ਹੈ । ਫਲ ਲਗਣਾ ਪ੍ਰਭੂ ਦੀ ਬਖਸ਼ਸ਼ ਹੈ ।

ਕਵੀ : ਰਾਤ ਦਿਵਸ ਕੇ ਕੂਕਨੇ ਕਬਹੂ ਕਿ ਸੁਨੈ ਪੁਕਾਰ ।

ਪੰਡਿਤ ਜੀ : ਅਦਾਲਤਾਂ ਵਿਚ ਹੇਠ ਤੋਂ ਉੱਪਰ ਤਕ ਘੁੰਮਦਿਆਂ ਅੰਤ ਨੂੰ ਮਨੁੱਖ ਸੁਪ੍ਰੀਮ ਕੋਰਟ ਚ ਅਪੀਲ ਹੀ ਕਰਦਾ ਹੈ । ਬਖਸ਼ਸ਼ ਹੋਣੀ, ਨਾ ਹੋਣੀ ਆਖਰੀ ਗੱਲ ਹੈ । ਬਖਸ਼ਸ਼ ਤੇ ਜ਼ੋਰ ਨਹੀਂ ਕਾਨੂੰਨੀ ਚਾਰਾਜੋਈ ਵਿਚ ਅਧਿਕਾਰ ਹੈ । ਜ਼ੋਰ ਹੈ । ਪਹਿਲਾਂ ਹੀ ਕੋਈ ਰਹਿਮ ਦੀ ਅਪੀਲ ਨਹੀਂ ਕਰਦਾ ।

ਸਤਿਗੁਰੂ ਜੀ : ਕੋਟਿ ਕੋਸੋ ਕੂਕੀਐ ਨਾ ਸੰਈਐ ਆਸਾਥ । ਰਾਤ ਦਿਵਸ ਦੇ ਕੂਕਨੇ ਕਬਹੂ ਕਿ ਸੁਨੈ ਪੁਕਾਰ । ਐਨ ਏਨੇ ਤਰ੍ਹਾਂ ਦਾ ਇਕ ਕਬਿੱਤ ਭਾਈ ਗੁਰਦਾਸ ਨੇ ਲਿਖਿਆ ਹੈ—

ਆਦਰ ਹੈ ਜਾਕੋ ਭੀਖ ਮਾਂਗਨ, ਭਿਖਾਰੀ, ਦੀਨ,
ਦੇਖਿ ਕੈ ਅਧੀਨਤਾ ਨਿਰਾਸੋ ਨ ਨਿਕਾਰ ਹੈ ।
ਬੈਠਤ ਹੈ ਜਾਕੈ ਦੁਆਰ ਆਸਾ ਕੈ ਬਿਡਾਰ ਸੁਆਨ,
ਅੰਤ ਕਰੁਣਾ ਕੈ, ਟੂਕ ਡਾਰਿ ਤਾਹਿ ਡਾਰ ਹੈ ।
ਪਾਹਨ ਕੀ ਪਨਹੀ ਜੁ ਰਾਖਤ ਹੈ ਹਰੀ ਭਰੀ,
ਤਾਹੂ ਕਾਹੂ ਕਾਜ ਚਿਤ ਚਲਤ ਗਾਰ ਹੈ ।
ਛਾਡਿ ਅਹੰਕਾਰ, ਛਾਰਿ ਹੋਇ ਗੁਰ ਮਾਰਗ ਮੈਂ
ਦਰਬੁ ਦਇਆਲ ਹੋਇ ਦਇਆ ਕੈ ਪਗ ਧਾਰ ਹੈ ।

ਸੰਤ ਮਹਿੰਦਰ ਸਿੰਘ : ਠੀਕ ਹੈ ਜੀ, ਧੰਨੇ ਨੇ ਕਿਹੜਾ 'ਵਿਚਾਰ ਸਾਗਰ' ਪੜ੍ਹਿਆ ਹੋਇਆ ਸੀ !

ਸਤਿਗੁਰੂ ਜੀ : ਤੁਹਾਡੇ ਦਾਦੇ ਨੇ ਕਿਹੜਾ ਪੜ੍ਹਿਆ ਸੀ !

ਪੰਡਿਤ ਜੀ : ਭਗਤੀ ਮਾਰਗ ਵਾਲੇ ਅਤੇ ਕਮਿਊਨਿਸਟ ਇਕ ਗੱਲੋਂ ਇਕੋ ਜਿਹੇ ਹਨ । ਕਮਿਊਨਿਸਟ ਕਹਿੰਦੇ ਨੇ ਰੱਬ ਕੋਈ ਨਹੀਂ ਜੋ ਕੁਝ ਹੋਣਾ ਹੁੰਦੈ ਹੋ ਹੀ ਜਾਣੈ । ਭਗਤ ਲੋਗ ਆਖਦੇ ਨੇ, ਜੋ ਕਰਨੈ ਰੱਬ ਨੇ ਕਰਨੈ ਹੁੰਦਾ ਤਾਂ ਰਹਿੰਦਾ ਹੀ ਹੈ ਕੁਝ ਨਾ ਕੁਝ !

ਸਤਿਗੁਰੂ ਜੀ : ਕੇਹਰ ਸਿੰਘ ਰੋਪੜ ਵਾਲੇ ਦਾ ਲੜਕਾ ਭਾਰਤ ਹੈਵੀ ਇਲੈਕਟ੍ਰੀਕਲਜ਼ ਵਿਚ ਕੰਮ ਕਰਦਾ ਹੈ । ਉਹ ਰੂਸ ਵਿਚੋਂ ਪੜ੍ਹਕੇ ਆਇਆ ਹੈ । ਉਸਨੇ ਦੱਸਿਆ, ਰੂਸੀ ਕਮਿਊਨਿਸਟ ਕਹਿੰਦੇ ਨੇ ਜਾਂ ਤਾਂ ਧਰਮ ਵਾਲੇ ਬਹੁਤ ਪਿਛੇ ਰਹਿ ਗਏ ਨੇ ਅਤੇ ਇਸ ਹਾਲਤ ਵਿਚ ਸਾਨੂੰ ਇਹਨਾਂ ਨੂੰ ਉਡੀਕਣ ਦੀ ਲੋੜ ਨਹੀਂ । ਜਾਂ ਇਹ ਏਨੇ ਅੱਗੇ ਨਿਕਲ ਗਏ ਹਨ ਕਿ ਸਾਡੀ ਪਹੁੰਚੋਂ ਹੀ ਪਰੇਡੇ ਹੋ ਗਏ ਹਨ । ਦੋਹਾਂ ਹਾਲਤਾਂ ਵਿਚ ਮੁਸ਼ਕਿਲ ਨਹੀਂ । (ਚਲਦਾ)

ਇਕ ਸੋਵੀਅਤ ਲੋਕ ਕਥਾ

# ਕਾਲ ਅਤੇ ਟੱਪਰੀਵਾਸ

ਇਕ ਬਹੁਤ ਵੱਡੀ ਉਮਰ ਦਾ ਟੱਪਰੀਵਾਸ ਸੀ। ਉਹਨੇ ਬਹੁਤ ਦੁਨੀਆਂ ਘੁੰਮੀ ਹੋਈ ਸੀ ਅਤੇ ਸਭ ਕੁਝ ਵੇਖਿਆ ਹੋਇਆ ਸੀ।

ਇਕ ਰਾਤ ਕਾਲ ਉਹਦੇ ਕੋਲ ਆਇਆ ਅਤੇ ਕਿਹਾ :

"ਟੱਪਰੀਵਾਸ, ਤੂੰ ਚੰਗੀ ਉਮਰ ਭੋਗ ਲਈ ਏ। ਹੁਣ ਤੇਰੇ ਜਾਣ ਦਾ ਸਮਾਂ ਆ ਗਿਆ ਏ। ਆਪਣੀਆਂ ਚੀਜ਼ਾਂ ਬੰਨ੍ਹ ਅਤੇ ਮੇਰੇ ਨਾਲ ਚਲ। ਸਾਨੂੰ ਸੂਰਜ ਉਗਣ ਤੋਂ ਪਹਿਲਾਂ-ਪਹਿਲਾਂ ਚਲਾ ਜਾਣਾ ਚਾਹੀਦਾ ਹੈ।"

"ਰੁਕ ਜਾਓ। ਕਾਹਲ ਕਾਹਦੀ ? ਰਾਤ ਅਜੇ ਜਵਾਨ ਏ। ਮੈਨੂੰ ਆਪਣੀ ਗਿਟਾਰ ਤੇ ਆਖਰੀ ਗੀਤ ਗਾ ਲੈਣ ਦਿਓ।"

ਕਾਲ ਨੇ ਕਿਹਾ : "ਚੰਗਾ।"

ਟੱਪਰੀਵਾਸ ਨੇ ਆਪਣੀ ਗਿਟਾਰ ਚੁੱਕੀ, ਤਾਰਾਂ ਛੇੜੀਆਂ ਅਤੇ ਗਾਉਣ ਲਗ ਪਿਆ। ਅਜੇ ਉਹਦਾ ਪਹਿਲਾ ਗੀਤ ਨਹੀਂ ਸੀ ਮੁਕਿਆ ਕਿ ਕਾਲ ਕਹਿਣ ਲਗ ਪਿਆ : "ਭਲੇ ਆਦਮੀ, ਇਕ ਹੋਰ ਗੀਤ ਗਾ। ਤੇਰਾ ਮੇਰੇ ਉਤੇ ਅਹਿਸਾਨ ਹੋਵੇਗਾ।"

"ਵਾਹ ! ਤਾਂ ਤੁਹਾਨੂੰ ਚੰਗਾ ਲੱਗਾ ?" ਟੱਪਰੀਵਾਸ ਨੇ ਕਿਹਾ। ਉਹਦੀਆਂ ਅੱਖਾਂ ਵਿਚ ਚਮਕ ਸੀ। ਫੇਰ ਉਹਨੇ ਸੁਰ ਦੋਬਾਰਾ ਛੇੜ ਦਿਤੀ ਅਤੇ ਗਾਉਣ ਤੇ ਨੱਚਣ ਲਗ ਪਿਆ

"ਬਲਿਹਾਰ ! ਕਿੰਨਾ ਪਿਆਰਾ ਗੀਤ ਏ !" ਕਾਲ ਖੁਸ਼ੀ ਵਿਚ ਨਾ ਸਮਾਉਂਦਿਆਂ ਬੋਲਿਆ।

ਟੱਪਰੀਵਾਸ ਨੇ ਤੀਜਾ ਗੀਤ ਛੋਹ ਦਿਤਾ, ਫੇਰ ਚੌਥਾ। ਗਾਉਂਦਿਆਂ-ਗਾਉਂਦਿਆਂ ਸੂਰਜ ਦੀ ਟਿੱਕੀ ਨਿਕਲ ਆਈ। ਹਨੇਰੇ ਦੇ ਭੱਜਣ ਨਾਲ ਕਾਲ ਅਲੋਪ ਹੋ ਗਿਆ।

## ਬੱਚਿਆਂ ਲਈ ਹਰ ਰੋਜ਼ ੧੯ ਮਿੰਟ

ਸੋਵੀਅਤ ਦੂਤਾਵਾਸ ਵਲੋਂ ਜਾਰੀ 'ਖਬਰਨਾਮਾ' ਵਿਚ ਦਸਿਆ ਗਿਆ ਹੈ ਕਿ ਆਮ ਤੌਰ ਤੇ ਮਾਂ-ਪਿਉ ਆਪਣੇ ਬੱਚਿਆਂ ਨੂੰ ਹਰ ਰੋਜ਼ ੧੯ ਮਿੰਟ ਦਿੰਦੇ ਹਨ। ਮਨੋ-ਵਿਗਿਆਨੀਆਂ ਦੇ ਮੁਤਾਬਕ ਅਜਿਹਾ ਹੋਣ ਨਾਲ ਬੱਚੇ ਆਪਣੇ ਪਰਿਵਾਰ ਵਿਚ ਇਕੱਲਾ ਅਤੇ ਬੇਕਾਰ ਮਹਿਸੂਸ ਕਰਨ ਲਗ ਪੈਂਦੇ ਹਨ।

ਇਕ ਨੌਂ-ਸਾਲਾ ਬੱਚੇ ਦੇ ਉਚਿਤੇਲਸਕਾਯਾ ਗਜ਼ੇਤਾ (ਅਧਿਆਪਕਾਂ ਦੀ ਅਖ਼ਬਾਰ) ਵਿਚ ਛਪੇ ਪੱਤਰ ਵਿਚ ਕਿਹਾ ਗਿਆ ਹੈ : ਐਤਵਾਰ ਨੂੰ ਮਾਂ ਨੇ ਮੈਨੂੰ ਦੁੱਧ ਲਿਆਉਣ ਵਾਸਤੇ ਸਟੋਰ ਉਤੇ ਭੇਜਿਆ। ਮੈਂ ਆਪਣੇ ਕੁੱਤੇ ਟੋਸਕਾ ਨੂੰ ਵੀ ਨਾਲ ਲੈ ਗਿਆ। ਵਾਪਸ ਮੁੜਨ ਉਤੇ ਮੈਨੂੰ ਆਪਣੇ ਮਾਂ-ਪਿਉ ਦੇ ਲੜਨ-ਝਗੜਨ ਦੀ ਆਵਾਜ਼ ਦਰਵਾਜ਼ੇ ਉਤੇ ਸੁਣਾਈ ਦਿਤੀ। ਅਸੀਂ ਪੌੜੀਆਂ ਉਤੇ ਬੈਠ ਗਏ ਅਤੇ ਸਗੋਂ ਪਰਛੱਤੀ ਵਿਚ ਚਲੇ ਗਏ...

"ਹੇਠਾਂ ਉਤਰਦਿਆਂ ਦੁੱਧ ਦੀ ਇਕ ਬੋਤਲ ਮੇਰੀ ਜੇਬ ਵਿਚੋਂ ਨਿਕਲਕੇ ਡਿਗ ਪਈ ਤੇ ਟੁੱਟ ਗਈ। ਮੈਂ ਘਰ ਜਾਂਦਿਆਂ ਡਰ ਰਿਹਾ ਸੀ ਪਰ ਵਿਸਮਤ ਨਾਲ ਮੰਮੀ ਤੇ ਡੈਡੀ ਹਾਲੀਂ ਵੀ ਲੜ ਰਹੇ ਸਨ ਅਤੇ ਉਹਨਾਂ ਨੂੰ ਦੁੱਧ ਦੀ ਗੱਲ ਯਾਦ ਨਹੀਂ ਸੀ।"

# ਦਾਨ ਦਾ ਹੱਥ

— ਸ਼ੇਖ ਸਾਅਦੀ —

ਹਜ਼ਰਤ ਖ਼ਲੀਲ (ਇਬਰਾਹੀਮ) ਦੀ ਇਹ ਮੁਬਾਰਕ ਆਦਤ ਸੀ ਕਿ ਸਵੇਰੇ ਤਦ ਹੀ ਕੁਝ ਖਾਂਦੇ ਸਨ ਜੇ ਕਿਸੇ ਗਰੀਬ ਨੂੰ ਖਵਾ ਲੈਂਦੇ ਤਾਂ। ਇਕ ਵਾਰ ਇਕ ਹਫਤੇ ਤਕ ਕੋਈ ਯਾਤਰੂ ਉਹਨਾਂ ਦੇ ਮਹਿਮਾਨ ਖਾਨੇ ਵਿਚ ਨਾ ਆਇਆ। ਉਹ ਯਾਤਰੂ ਦੀ ਉਡੀਕ ਵਿਚ ਕੁਝ ਨਾ ਖਾਂਦੇ। ਉਹ ਬਾਹਰ ਨਿਕਲੇ, ਹਰ ਪਾਸੇ ਨਜ਼ਰ ਦੁੜਾਈ ਜੰਗਲ ਦੇ ਪਾਸਿਆਂ ਵਲ ਵੇਖਿਆ। ਉਹਨਾਂ ਬੀਆਬਾਨ ਵਿਚ ਇਕ ਬੈਂਤ ਵਰਗਾ ਪਤਲਾ ਮਨੁੱਖ ਵੇਖਿਆ। ਉਸ ਦੇ ਵਾਲ ਬੁਢੇਪੇ ਦੇ ਕਾਰਨ ਬਰਫ ਜਿਹੇ ਚਿੱਟੇ ਹੋਏ ਹੋਏ ਸਨ। ਉਸ ਦਾ ਦਿਲ ਪਰਚਾਉਣ ਲਈ ਉਸ ਨੂੰ ਸ਼ਾਬਾਸ਼ ਦਿਤੀ। ਕਿਰਪਾਲੂਆਂ ਦੀ ਰਸਮ ਅਨੁਸਾਰ ਉਸ ਨੂੰ ਸਦਿਆ ਅਤੇ ਕਿਹਾ ਕਿ ਹੇ ਮੇਰੀਆਂ ਅੱਖਾਂ ਦੀ ਪੁਤਲੀ ਲੂਣ ਅਤੇ ਰੋਟੀ ਖਾ ਕੇ ਕਿਰਪਾ ਕਰ। ਉਸ ਬਜ਼ੁਰਗ ਨੇ ਉਤਰ ਵਿਚ ਹਾਂ ਆਖੀ ਅਤੇ ਨਾਲ ਉੱਠ ਕੇ ਤੁਰ ਪਿਆ।

ਇਬਰਾਹੀਮ ਦੇ ਮਹਿਮਾਨ ਖਾਨੇ ਦੇ ਕਾਰਿੰਦਿਆਂ ਨੇ ਉਸ ਨਿਰਬਲ ਬੁੱਢੇ ਨੂੰ ਸਤਿਕਾਰ ਨਾਲ ਬਿਠਾਇਆ। ਹਜ਼ਰਤ ਇਬਰਾਹੀਮ ਦੇ ਹੁਕਮ ਤੇ ਕਾਰਿੰਦਿਆਂ ਨੇ ਸਾਰਾ ਭੋਜਨ ਤਰਤੀਬ ਨਾਲ ਲਾ ਦਿਤਾ ਹਰ ਪਾਸੇ ਸਭ ਬੈਠ ਗਏ।

ਜਦੋਂ ਸਾਥੀਆਂ ਨੇ ਬਿਸਮਿਲਾਹ ਕਹਿਕੇ ਖਾਣਾ ਆਰੰਭਿਆ ਤਾਂ ਉਸ ਬੁੱਢੇ ਵਲੋਂ ਬਿਸਮਿੱਲਾਹ ਦਾ ਸ਼ਬਦ ਸੁਣਾਈ ਨਾ ਦਿਤਾ।

ਹਜ਼ਰਤ ਇਬਰਾਹੀਮ ਨੇ ਉਸ ਨੂੰ ਕਿਹਾ ਕਿ ਹੇ ਬੁੱਢੇ ਮੈਂ ਤੇਰੇ ਵਿਚ ਬੁਢਿਆਂ ਜੇਹੀ ਸਚਾਈ ਅਤੇ ਈਮਾਨਦਾਰੀ ਨਹੀਂ ਵੇਖਦਾ। ਤੂੰ ਨਹੀਂ ਜਾਣਦਾ ਕਿ ਭੋਜਨ ਛਕਣ ਸਮੇਂ ਭੋਜਨ ਬਖਸ਼ਣ ਵਾਲੇ ਦਾ ਨਾਂ ਲਈਏ।

ਉਸ ਨੇ ਉੱਤਰ ਦਿਤਾ ਕਿ ਮੈਂ ਤੁਹਾਡੀ ਗੱਲ ਨਹੀਂ ਮੰਨਦਾ ਕਿਉਂਕਿ ਮੈਂ ਇਹ ਗੱਲ ਅੱਗ ਪੂਜਣ ਵਾਲੇ ਆਗੂ ਤੋਂ ਸੁਣੀ ਹੈ। ਪੈਗੰਬਰ ਨੇ ਜਾਣ ਲਿਆ ਕਿ ਇਹ ਭੈੜੇ ਹਾਲ ਵਾਲਾ ਬੰਦਾ ਅੱਗ ਪੂਜ ਹੈ ਅਨਮਤੀਆ ਹੈ, ਮੁਸਲਮਾਨ ਨਹੀਂ।

ਉਹਨਾਂ ਉਸ ਅਨਮਤੀਏ ਨੂੰ ਬਿਗਾਨਾ ਸਮਝ ਕੇ, ਨਿਰਾਦਰ ਕਰਕੇ ਉਥੋਂ ਕੱਢ ਦਿਤਾ। ਕਿਉਂਕਿ ਪਵਿਤਰ ਬੰਦਿਆਂ ਕੋਲ ਅਪਵਿਤਰ ਬੰਦਾ ਭੈੜਾ ਹੁੰਦਾ ਹੈ।

ਵਡੇ ਪਰਮਾਤਮਾ ਖ਼ੁਦਾਵੰਦ ਵਲੋਂ ਇਕ ਫਰਿਸ਼ਤਾ ਆਇਆ ਉਸਨੇ ਰੱਬ ਦਾ ਸੁਨੇਹਾ ਦਿਤਾ।

ਹੇ ਇਬਰਾਹੀਮ, ਮੈਂ ਇਸ ਨੂੰ ਸੌ ਸਾਲ ਖਾਣ ਪੀਣ ਨੂੰ ਦਿਤਾ ਅਤੇ ਉਸ ਨੂੰ ਜੀਉਂਦਾ ਰਖਿਆ, ਤੈਨੂੰ ਇਕ ਛਿਣ ਵਿਚ ਉਸ ਤੋਂ ਘਿਰਣਾ ਹੋ ਗਈ।

ਜੇ ਉਹ ਅੱਗ ਅੱਗੇ ਮੱਥਾ ਟੇਕਦਾ ਹੈ
ਤੂੰ ਦਾਨ ਦਾ ਹੱਥ ਪਿਛੇ ਕਿਉਂ ਹਟਾਉਂਦਾ ਹੈਂ।

*

## ਕੰਜੂਸ ਤਪੱਸਵੀ

ਰੂਮ ਵਲ ਇਕ ਪਵਿਤਰ ਸੁਭਾਅ ਵਾਲਾ ਤਪਸਵੀ ਸੀ। ਉਸ ਬਾਰੇ ਸੁਣਿਆ ਸੀ ਕਿ ਉਹ ਪਰਮਾਤਮਾ ਨੂੰ ਪਹੁੰਚਿਆ ਹੋਇਆ ਸਾਧਕ ਹੈ। ਮੈਂ ਅਤੇ ਕੁਝ ਜੰਗਲ ਵਿਚ ਜਾਣ ਵਾਲੇ ਹੋਰ ਯਾਤਰੂ ਮਨ ਬਣਾ ਕੇ ਉਸ ਦਾ ਦਰਸ਼ਨ ਕਰਨ ਲਈ ਤੁਰ ਪਏ। ਉਸ ਨੇ ਸਾਡੇ ਸਾਰਿਆਂ ਦੇ ਸਿਰਾਂ, ਅੱਖਾਂ ਅਤੇ ਹੱਥਾਂ ਨੂੰ ਚੁਮਿਆਂ। ਸਾਨੂੰ ਸਤਿਕਾਰ ਨਾਲ ਬੈਠਾਇਆ ਅਤੇ ਆਪ ਵੀ ਬਹਿ ਗਿਆ। ਮੈਂ ਉਸਦਾ ਸੋਨਾ, ਖੇਤੀਬਾੜੀ ਨੌਕਰ ਅਤੇ ਸਾਮਾਨ ਵੇਖਿਆ। ਇਸ ਦੇ ਬਾਵਜੂਦ ਵੀ ਉਹ ਇਹਨਾਂ ਬੇਰਹਮ ਸੀ ਜਿਵੇਂ ਫਲ ਰਹਿਤ ਰੁੱਖ ਹੁੰਦਾ ਹੈ। ਸਤਿਆਚਾਰ ਅਤੇ ਕਿਰਪਾ ਕਰਨ ਵਿਚ ਤਾਂ ਉਹ ਤੇਜ਼ ਸੀ ਪਰ ਉਹ ਕਿਸੇ ਨੂੰ ਖਾਣ ਪੀਣ ਨੂੰ ਕੁਝ ਨਹੀਂ ਸੀ ਦੇਂਦਾ। ਉਸ ਨੂੰ ਸਾਰੀ ਰਾਤ ਚੈਨ ਅਤੇ ਨੀਂਦ ਨਾ ਆਈ। ਉਹ ਸਾਰੀ ਰਾਤ ਮਾਲਾ ਫੇਰਦਾ ਰਿਹਾ ਅਤੇ ਅਸੀਂ ਭੁੱਖ ਦੇ ਮਾਰੇ ਸੌਂ ਨਾ ਸਕੇ।

ਸਵੇਰੇ ਉਸ ਨੇ ਨਮਸਕਾਰ ਕੀਤਾ, ਬੂਹਾ ਖੋਲ੍ਹਿਆ ਪਿਛਲੀ ਰਾਤ ਜੇਹੀ ਕਿਰਪਾ ਉਸ ਨੇ ਮੁੜ ਕਰਨੀ ਆਰੰਭ ਕੀਤੀ (ਭਾਵ ਹੱਥਾਂ ਸਿਰਾਂ ਨੂੰ ਚੁੰਮਣ)। ਸਾਡੇ ਨਾਲ ਇਕ ਹਸਮੁਖ ਸੁਭਾਅ ਦਾ ਬੰਦਾ ਯਾਤਰਾ ਕਰ ਰਿਹਾ ਸੀ ਉਹ ਮਹਾਂ ਪੁਰਖ ਨੂੰ ਕਹਿਣ ਲਗਾ। ਸਾਨੂੰ ਚੁੰਮਣ ਦੀ ਥਾਂ ਖਾਣ ਨੂੰ ਦਿਓ, ਕਿਉਂਕਿ ਚੁੰਮਣ ਨਾਲੋਂ ਭੋਜਨ ਚੰਗਾ ਹੈ। ਸੇਵਾ ਵਿਚ ਕੇਵਲ ਮੂੰਹੀਆਂ ਹੀ ਗਿੱਪਾਂ ਨਾ ਕਰ, ਮੈਨੂੰ ਭੋਜਨ ਦੇਹ, ਭਾਵੇਂ ਮੇਰੇ ਸਿਰ ਉਤੇ ਜੁੱਤੀ ਮਾਰ।

*

ਪਰਮਾਤਮਾ ਕਰੇ ਕੋਈ ਕਮੀਨਾ ਅਮੀਰ ਨਾ ਹੋਵੇ
ਅਤੇ ਦਾਨੀ ਕਦੇ ਗਰੀਬ ਨਾ ਹੋਵੇ

# ਸ਼ਰਧਾਂਜਲੀ

(ਮਹਾਨ ਆਤਮਾ ਸੰਤ ਜਗਤ ਸਿੰਘ ਜੀ)



ਸੰਤ ਜਗਤ ਸਿੰਘ ਜੰਮੂ

ਫੋਟੋ : ਪ: ਸ: ਕਵੀ

ਸੰਤ ਜਗਤ ਸਿੰਘ ਜੰਮੂ ਵਾਲਿਆਂ ਬਾਬਤ ਪਿਛਲੇ ਅੰਕ ਵਿਚ ਅਸੀਂ ਕੁਝ ਸ਼ਬਦ ਸ਼ਰਧਾਂਜਲੀ ਵਜੋਂ ਲਿਖੇ ਸਨ । ਸ: ਤੇਜਾ ਸਿੰਘ ਕੰਵਲ ਦਿਲੀ ਵਾਲੇ ਸੰਤਾਂ ਦੇ ਪਿਛਲੇ ਪਿੰਡ ਖਾਦਾ ਦੇ ਨਿਵਾਸੀ ਸਨ । ਉਹਨਾਂ ਆਪਣੇ ਜਜ਼ਬਾਤ ਕਵਿਤਾ ਰਾਹੀਂ ਪ੍ਰਗਟ ਕੀਤੇ ਹਨ ਜੋ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ । ਇਸ ਵਿਚ ਜੰਮੂ ਦੀਆਂ ਵਿਛੜ ਚੁਕੀਆਂ ਹਸਤੀਆਂ ਦਾ ਵਰੌਂਚਾ ਵੀ ਹੈ ਅਤੇ ਵਰਤਮਾਨ ਸ਼ਖਸੀਅਤਾਂ ਦਾ ਚਿਤਰਨ ਵੀ ਹੈ ।

ਪੂਜਯ ਸੰਤ ਜੀ ਬਾਰੇ ਕੁਝ ਲਿਖਣ ਲਗਿਆਂ,
ਕਲਮ ਰੋ ਰਹੀ ਏ ਜ਼ਾਰੋ ਜ਼ਾਰ ਹੋ ਕੇ ।
ਵਿਛੜ ਗਏ ਸਾਥੀ ਸਾਰੇ ਯਾਦ ਆਏ,
ਨਿਕਲੀ ਆਹ ਫਿਰ ਗਰਦੋ ਗੁਬਾਰ ਹੋ ਕੇ ।
ਜੇਠਾ ਸਿੰਘ, ਧੰਨਾ ਸਿੰਘ ਨਹੀਂ ਲੱਭਣੇ,
ਰੂਹ ਹੋਈ ਬੇਸੁੱਧ ਅਵਾਜ਼ਾਰ ਹੋ ਕੇ ।
ਪ੍ਰੀਤਮ ਸਿੰਘ ਹਰਨਾਮ ਸਿੰਘ ਗਏ ਵਿਛੜ,
ਸਾਥੀ ਤੁਰ ਗਏ ਅੰਗ ਪ੍ਰਵਾਰ ਹੋ ਕੇ ।

ਸੰਤ ਜਗਤ ਸਿੰਘ ਪੰਥ ਅਮੋਲ ਹੀਰਾ,
ਧਾਰਮਿਕ ਦੁਨੀਆਂ ਦਾ ਮਾਨੋ ਅਵਤਾਰ ਸੀ ਉਹ ।
ਜਥੇਦਾਰ ਸਰਗੋਧੇ ਦੀ ਸੰਗਤ ਦਾ ਸੀ,
ਕਰਦਾ ਰਿਹਾ ਹਰ ਥਾਂ ਉਪਕਾਰ ਸੀ ਉਹ ।
ਖ਼ਾਨਦਾਨ ਸੁੱਚਾ ਮਸਤੀ ਰੰਗ ਚੜ੍ਹਿਆ,
ਕਾਰੋਬਾਰ ਵਿਚ ਆਹਲਾ ਸ਼ਿਲਪਕਾਰ ਸੀ ਉਹ ।
ਜੋਗੀ ਰਾਜ ਮਾਨੋ ਜਨਕ ਰੂਪ ਸੀ ਉਹ,
ਸਾਧ ਸੰਗਤ ਵਿਚ ਮੁਖੀਆ ਸਰਦਾਰ ਸੀ ਉਹ ।
ਇਕ ਵਾਰ ਸਤਿਗੁਰੂ ਹਜ਼ੂਰੀ ਦੇ ਵਿਚ,
ਵਤਨਣ ਬਾਰੇ ਦਾ ਕੁਝ ਮੈਂ ਸੁਣਾਇਆ ਸੀ ।
ਕੀਰਤਨ ਕਰਨੀਆਂ ਸੇਵਾ ਤੇ ਮਸਤ ਬਿਰਤੀ,
ਨਾਮ ਦਾਨ ਇਸ਼ਨਾਨ ਦ੍ਰਿੜਾਇਆ ਸੀ ।
ਸੋਤੇ ਬਾਦ ਫਿਰ ਸਤਿਗੁਰੂ ਆਪ ਬੋਲੇ,
"ਭਾਜੂ, ਜਗਤ ਸਿੰਘ ਮੁੱਖ ਸਲ੍ਹਾਇਆ ਸੀ ।"
ਸਾਰੀ ਸੰਗਤ ਵਿਚ ਧਾਰੇ ਨਿਵਾਸੀਆਂ ਦਾ,
ਗੁਰਮਤ ਰਹਿਣੀ ਦਾ ਮਾਣ ਵਧਾਇਆ ਸੀ ।

ਸੰਤ ਸਾਧਾ ਸਿੰਘ ਸੰਤ ਕਰਤਾਰ ਸਿੰਘ ਜੀ,
ਸੰਤ ਤਾਰਾ ਸਿੰਘ ਪੂਰਨ ਗਿਆਨ ਵਾਲੇ ।
ਬਰਖ਼ੁਰਦਾਰ ਸਾਰੇ ਗੁਰੂ ਪਿਆਰ ਵਾਲੇ,
ਨਾਮ ਬਾਣੀ ਤੇ ਸੱਚੇ ਧਿਆਨ ਵਾਲੇ ।
ਕੀਤੀ ਕਰਤੇ ਦੀ ਕੋਈ ਨਹੀਂ ਮੇਟ ਸਕਦਾ,
ਉਜ਼ਰ ਚਲਦੇ ਨਹੀਂ ਜਗ ਜਹਾਨ ਵਾਲੇ ।
"ਕੰਵਲ" ਸਫਲ ਜੀਵਨ ਸੰਤ ਜਗਤ ਸਿੰਘ ਜੀ,
ਕਰ ਗਏ ਕੰਮ ਵੱਡੇ ਖਾਨਦਾਨ ਵਾਲੇ ।

### ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ

# ਉਦਘਾਟਨੀ ਭਾਸ਼ਣ

੧ ਵੈਸਾਖ, ਸੰਮਤ ੨੦੪੪
੧੪ ਅਪ੍ਰੈਲ, ੧੯੮੭
੬.੪੫ A.M.

ਵਲੋਂ : ਜਸਵੰਤ ਸਿੰਘ ਬੰਦਲ
ਐਮ.ਏ. (ਅੰਗਰੇਜ਼ੀ ਤੇ ਪੰਜਾਬੀ) ਐਮ.ਐਡ
ਮੁੱਖ ਅਧਿਆਪਕ

ਪੂਜ ਸਤਿਕਾਰ ਯੋਗ ਸ੍ਰੀ ਸਤਿਗੁਰੂ ਜੀ,
ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਟਰੱਸਟ ਤੇ
ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ,
ਬਾਹਰੋਂ ਆਏ ਪ੍ਰਤਿਸ਼ਠ ਸਜਣੋਂ,
ਸਤਿਕਾਰਯੋਗ ਸਾਧ ਸੰਗਤ ਜੀ
ਅਤੇ
ਦੇਸ਼ ਦੇ ਹੋਣਹਾਰ ਪਿਆਰੇ ਬੱਚਿਓ !

ਅੱਜ ਅਸੀਂ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਕਿਤਾਬ ਸਦਕਾ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੀ ਆਰੰਭਕ ਰਸਮ ਦੇ ਸਬੰਧ ਵਿਚ ਇਕੱਠੇ ਹੋਏ ਹਾਂ। ਸਭ ਤੋਂ ਪਹਿਲਾਂ ਅਸੀਂ ਆਪ ਜੀ ਦਾ ਹਾਰਦਿਕ ਅਭਿਨੰਦਨ ਕਰਦੇ ਹਾਂ ਕਿ ਆਪ ਜੀ ਨੇ ਆਪਣੇ ਕੀਮਤੀ ਸਮੇਂ ਦੇ ਰੁਝੇਵਿਆਂ ਦੇ ਬਾਵਜੂਦ ਇਸ ਸ਼ੁਭ ਅਵਸਰ ਸਮੇਂ ਸਾਨੂੰ ਦਰਸ਼ਨ ਦੇ ਕੇ ਉਤਸ਼ਾਹਿਤ ਕੀਤਾ ਹੈ।

ਆਪਜੀ ਨੂੰ ਜਾਣਕੇ ਖੁਸ਼ੀ ਹੋਵੇਗੀ ਕਿ ਸਾਡੀ ਇਹ ਅਕਾਦਮੀ ਇਕ ਰਿਹਾਇਸ਼ੀ ਅੰਗਰੇਜ਼ੀ ਮਾਧਿਅਮ ਪਬਲਿਕ ਸਕੂਲ ਵਜੋਂ ਸਿੱਖਿਆ ਸੰਸਾਰ ਵਿਚ ਕਦਮ ਰਖ ਰਹੀ ਹੈ। ਸਾਡੇ ਸਕੂਲ ਦੀ ਸਭ ਤੋਂ ਵਡੀ ਵਿਲੱਖਣਤਾ ਇਹ ਹੈ ਕਿ ਅਸੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਫਿਲਾਸਫੀ ਤੇ ਆਦਰਸ਼ਾਂ ਨੂੰ ਸਨਮੁਖ ਰਖਕੇ ਅਕਾਦਮਿਕ ਸਿਖਿਆ ਪ੍ਰਦਾਨ ਕਰਾਂਗੇ।

ਵਿਗਿਆਨ ਦੇ ਸਰਬ-ਵਿਆਪੀ ਪਸਾਰੇ ਨੇ ਸੰਸਾਰ ਦੀ ਸਮੂਹ ਸਭਿਅਤਾ ਵਿਚ ਅੰਤਾਂ ਦੀ ਤਬਦੀਲੀ ਲਿਆ ਦਿਤੀ ਹੈ। ਫਲਸਰੂਪ ਸਾਡਾ ਭਾਰਤੀ ਸਮਾਜ ਵੀ ਆਪਣੀ ਪੁਰਾਣੀ ਸਭਿਅਤਾ ਵਿਚ ਨਿਰੰਤਰ ਤਬਦੀਲੀ ਕਰਦਾ ਚਲਾ ਜਾ ਰਿਹਾ ਹੈ। ਪਰ ਸਾਡੇ ਦੇਸ਼ ਦੇ ਇਤਿਹਾਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਇਆ ਨਿਆਰਾ ਪੰਥ ਨਾਮਧਾਰੀ ਸਮਾਜ ਹਾਲੀਂ ਵੀ ਆਪਣੀ ਪੁਰਾਣੀ ਵਿਰਾਸਤੀ ਸੰਸਕ੍ਰਿਤੀ ਨੂੰ ਸਾਂਭੀ ਬੈਠਾ ਹੈ। ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿਚ ਅਹਿੰਸਾਵਾਦੀ ਅੰਦੋਲਨ ਦੀ ਪਰੰਪਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਹੀ ਆਰੰਭ ਹੋਈ ਹੈ, ਜਦੋਂ ਉਨ੍ਹਾਂ ਨੇ ਅੰਗਰੇਜ਼ੀ ਸਰਕਾਰ ਵਿਰੁਧ ਅਵਾਜ਼ ਬੁਲੰਦ ਕੀਤੀ। ਅੰਗਰੇਜ਼ੀ ਸਰਕਾਰ ਵਿਰੁਧ ਅੰਦੋਲਨ ਦੌਰਾਨ ਅਨੇਕਾਂ ਕੁਰਬਾਨੀਆਂ, ਤਸੀਹੇ ਤੇ ਨੁਕਸਾਨ ਜੋ ਨਾਮਧਾਰੀ ਸਮਾਜ ਨੇ ਸਹਿਣ ਕੀਤੇ ਉਸ ਤਰ੍ਹਾਂ ਦੀ ਉਦਾਹਰਣ ਹੋਰ ਕਿਧਰੇ ਨਹੀਂ ਮਿਲਦੀ। ਇਸ ਪੱਖ ਬਾਰੇ ਆਪ ਭਲੀ ਭਾਂਤ ਜਾਣਦੇ ਹੋ। ਇਥੇ ਮੇਰਾ ਇਹ ਕੁਝ ਕਹਿਣ ਤੋਂ ਭਾਵ ਇਹ ਹੈ ਕਿ ਅਜੋਕੇ ਯੁਗ ਵਿਚ ਨਾਮਧਾਰੀ ਸਮਾਜ ਦੇ ਬੱਚਿਆਂ ਨੂੰ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੱਧਰ ਉਤੇ ਵਿਚਰਣ ਲਈ, ਉੱਚ-ਪੱਧਰ ਦੀ ਸਿੱਖਿਆ ਪ੍ਰਾਪਤ ਕਰਨ ਵਾਸਤੇ ਅਜਿਹੇ ਪਬਲਿਕ ਸਕੂਲਾਂ ਵਿਚ ਜਾਣਾ ਪੈਂਦਾ ਸੀ ਜਿਥੇ ਕਿ ਪਛਮੀ ਸਭਿਅਤਾ ਨੂੰ ਕਾਇਮ ਰਖਣ ਵਾਲੀ ਅਕਾਦਮਿਕ ਵਿਦਿਆ ਮਿਲਦੀ ਸੀ। ਬੱਚਿਆਂ ਨੂੰ ਆਪਣੀ ਸੰਸਕ੍ਰਿਤੀ ਤੇ ਸਮਾਜਿਕ ਪਰੰਪਰਾਵਾਂ ਤੋਂ ਪਰੇ ਹਟਕੇ ਮਜਬੂਰੀ ਉਨ੍ਹਾਂ ਸਕੂਲਾਂ ਵਿਚ ਪੜ੍ਹਨਾ ਪੈਂਦਾ ਸੀ। ਇਸ ਗੱਲ ਦੀ ਬੜੇ ਚਿਰ ਤੋਂ ਲੋੜ ਸੀ ਕਿ ਬੱਚੇ ਆਪਣੀ ਸੰਸਕ੍ਰਿਤੀ ਤੇ ਸਮਾਜਿਕ ਪਰੰਪਰਾ ਨੂੰ ਕਾਇਮ ਰਖਕੇ ਨਾਲ ਨਾਲ ਉਚੇਰੀ ਵਿਦਿਆ ਪ੍ਰਾਪਤ ਕਰਨ। ਇਹ ਤਾਂ ਹੀ ਹੋ ਸਕਦਾ ਸੀ ਜੇ ਇਕ ਅਜਿਹੇ ਸਕੂਲ ਦੀ ਸਥਾਪਨਾ ਹੁੰਦੀ ਜਿਥੇ ਬੱਚੇ ਆਪਣੀ ਸੰਸਕ੍ਰਿਤੀ ਤੇ ਸਦਾਚਾਰ ਨੂੰ ਕਾਇਮ ਰਖਦੇ ਹੋਏ ਵਿਦਿਆ ਪ੍ਰਾਪਤੀ ਦਾ ਲਾਭ ਲੈ ਸਕਣ।

ਹੁਣ ਸੱਚੇ ਪਾਤਸ਼ਾਹ ਜੀ ਦੀ ਸਾਡੇ ਉਤੇ ਅਪਾਰ ਮਿਹਰ ਹੋਈ ਹੈ ਅਤੇ ਉਨ੍ਹਾਂ ਨੇ ਇਥੇ ਇਕ ਅਜਿਹਾ ਅੰਗਰੇਜ਼ੀ ਮਾਧਿਅਮ ਰਿਹਾਇਸ਼ੀ ਪਬਲਿਕ ਸਕੂਲ ਸਥਾਪਤ ਕਰਨ ਦੀ ਆਗਿਆ ਦਿਤੀ ਹੈ। ਅਜ ਅਸੀਂ ਭਾਗਾਂ ਵਾਲੇ ਹਾਂ ਕਿ ਸਾਡੇ ਬੱਚੇ ਉਚੇਰੀ ਅੰਗਰੇਜ਼ੀ ਮਾਧਿਅਮ ਵਾਲੀ ਵਿਦਿਆ, ਆਪਣੀ ਹੀ ਸੰਸਕ੍ਰਿਤੀ ਵਿਚ ਵਿਚਰਦੇ ਹੋਏ ਆਪਣੇ ਇਤਿਹਾਸਕ, ਧਾਰਮਿਕ ਸਥਾਨ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਾਪਤ ਕਰ ਸਕਣਗੇ।

ਸਾਡਾ ਇਹ ਸਕੂਲ ਦੇਸ਼ ਦੀ ਨਵੀਂ ਸਿੱਖਿਆ ਨੀਤੀ ਅਨੁਸਾਰ KG ਤੋਂ ੧੦+੨ ਪਧਰ ਤਕ ਹੋਵੇਗਾ। ਅਸੀਂ ਆਪਣੇ ਸਕੂਲ ਨੂੰ ਸੈਂਟਰਲ ਬੋਰਡ ਆਫ ਸੈਕੰਡਰੀ ਐਜੂਕੇਸ਼ਨ, ਨਵੀਂ ਦਿੱਲੀ (C.B.S.E.) ਨਾਲ ਸਬੰਧਤ ਕਰਦਾ ਰਹੇ ਹਾਂ। ਇਸੇ ਲਈ ਅਸੀਂ ਉਕਤ ਬੋਰਡ ਦੇ ਨਿਸ਼ਚਿਤ ਪਾਠ-ਕਰਮਾਂ ਨੂੰ ਅਪਨਾਇਆ ਹੈ। ਅਸੀਂ ਸਭ ਤੋਂ ਪਹਿਲਾਂ ਬੱਚਿਆਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਫਿਲਾਸਫੀ

ਤੇ ਆਦਰਸ਼ਾਂ ਅਨੁਸਾਰ ਹੇਠ ਲਿਖੀਆਂ ਗੱਲਾਂ ਨੂੰ ਆਪਣੇ ਚਰਿਤ੍ਰ ਦਾ ਅੰਗ ਬਣਾਣ ਲਈ ਮੁਢਲੀ ਸਿੱਖਿਆ ਦੇਂਦੇ ਹੋਏ ਨਾਲ ਨਾਲ ਅਕਾਦਮਿਕ ਸਿੱਖਿਆ ਪ੍ਰਦਾਨ ਕਰਾਂਗੇ। ਇਹ ਮਾਨਵੀ ਗੁਣ ਹਨ :

ਸਾਦਗੀ ਤੇ ਉੱਚੀ ਰਹਿਣੀ-ਬਹਿਣੀ ਵਾਲਾ ਜੀਵਨ ਜੋ ਧਾਰਮਿਕਤਾ ਨਾਲ ਓਤ-ਪੋਤ ਹੋਵੇ।

ਅਹਿੰਸਾ, ਕੁਰਬਾਨੀ ਤੇ ਦੇਸ਼ ਭਗਤੀ ਦੀ ਭਾਵਨਾ ਨੈਤਿਕ ਤੇ ਸਦਾਚਾਰਕ ਕਦਰਾਂ ਕੀਮਤਾਂ ਕਾਇਮ ਰਖਣਾ ਜਿਵੇਂ ਸੇਵਾ, ਪਿਆਰ, ਨਿਮਰਤਾ, ਅਨੁਸ਼ਾਸਨ, ਭੇਦ-ਭਾਵ ਦੀ ਭਾਵਨਾ ਨਾ ਰਖਣਾ ਆਦਿ।

ਸਾਡੇ ਦੇਸ਼ ਦੀ ਨਵੀਂ ਸਿੱਖਿਆ ਨੀਤੀ ਅਨੁਸਾਰ ਇਸ ਪੱਖ ਵੱਲ ਜ਼ੋਰ ਦੇਣ ਲਈ ਕਿਹਾ ਗਿਆ ਹੈ ਕਿ ਵਿਦਿਆਰਥੀ ਆਪਣੇ ਸਕੂਲ ਜੀਵਨ ਦੌਰਾਨ ਹੀ ਕਿੱਤਾ ਸਿਖਲਾਈ ਦਾ ਆਰੰਭ ਕਰ ਦੇਣ ਤਾਂ ਕਿ ਸਕੂਲ ਛੱਡਣ ਤੋਂ ਬਾਅਦ ਉਹ ਆਪਣੇ ਆਪਣੇ ਕਿੱਤੇ ਦੇ ਵਿਸ਼ਾਲ ਖੇਤਰ ਵਿਚ ਪ੍ਰਵੇਸ਼ ਕਰਨ ਦੇ ਸਮਰਥ ਹੋ ਸਕਣ। ਅਸੀਂ ਆਪਣੇ ਸਕੂਲ ਦੇ ਆਰੰਭ ਤੋਂ ਹੀ ਅਜਿਹੀ ਵੱਖ-ਵੱਖ ਕਿੱਤਿਆਂ ਦੀ ਸਿਖਲਾਈ ਦਾ ਪ੍ਰਬੰਧ ਕੀਤਾ ਹੈ।

ਸਾਡੀ ਸੰਸਥਾ ਦੀ ਅਗਲੀ ਵਿਸ਼ੇਸ਼ਤਾ ਇਹ ਹੈ ਕਿ ਅਸੀਂ ਬੱਚਿਆਂ ਨੂੰ KG ਤੋਂ ੧੦+੨ ਤਕ ਦੀ ਸਿੱਖਿਆ ਅਜਿਹੇ ਪਾਠ-ਕ੍ਰਮਾਂ ਅਨੁਸਾਰ ਦੇਵਾਂਗੇ ਤਾਂ ਕਿ ਬੱਚੇ +੨ ਪ੍ਰੀਖਿਆ ਤੋਂ ਬਾਅਦ ਮੁਕਾਬਲੇ ਦੀਆਂ ਪ੍ਰੀਖਿਆਵਾਂ ਜਿਵੇਂ ਕਿ ਡਾਕਟਰੀ, ਇੰਜੀਨੀਅਰੀ, ਐਨ.ਡੀ.ਏ. ਆਦਿ ਵਿਚ ਸਿਧਾ ਭਾਗ ਲੈ ਸਕਣ।

### ਦਾਖਲਾ

ਸਾਡਾ ਸਕੂਲ ਰਿਹਾਇਸ਼ੀ ਹੋਣ ਕਰਕੇ ਅਸੀਂ ਉਨ੍ਹਾਂ ਬੱਚਿਆਂ ਨੂੰ ਹੀ ਦਾਖਲਾ ਦੇਵਾਂਗੇ ਜੋ ਕਿ ਸਾਡੇ ਦਾਖਲੇ ਦੇ ਟੈਸਟਾਂ ਵਿਚ ਪਾਸ ਹੋ ਕੇ ਆਪਣੀ ਥਾਂ ਸੁਰਖਿਅਤ ਕਰ ਸਕਣ ਅਤੇ ਦੂਜੀ ਸ਼ਰਤ ਇਹ ਕਿ ਉਹ ਸਾਡੀ ਸੰਸਕ੍ਰਿਤੀ ਨੂੰ ਕਾਇਮ ਰਖਣ ਵਾਲਾ ਜੀਵਨ ਜੀਅ ਸਕਣ। ਸਾਡੇ ਕੋਲ ਹੁਣ ਤਕ ੧੯੬ ਬੱਚਿਆਂ ਦੇ ਨਾਂ ਦਾਖਲੇ ਲਈ ਸੀਟ ਰਾਖਵੀਂ ਰਖਣ ਲਈ ਆ ਚੁਕੇ ਹਨ ਅਤੇ ਇਸ ਵਿਚ ੨ ਬੱਚੇ ਕੈਨੇਡਾ ਤੋਂ ਵੀ ਹਨ।

### ਵਰਦੀ

ਅਸੀਂ ਨਾਮਧਾਰੀ ਸੰਸਕ੍ਰਿਤੀ ਦਾ ਪਹਿਰਾਵਾ ਹੀ ਆਪਣੇ ਸਕੂਲ ਦੀ ਵਰਦੀ ਲਈ ਸਵੀਕਾਰ ਕੀਤਾ ਹੈ। ਬਚੇ ਚਿੱਟਾ ਕੁੜਤਾ, ਚਿੱਟਾ ਚੂੜੀਦਾਰ ਪਜਾਮਾ ਤੇ ਚਿੱਟੀ ਪੱਗ ਪਹਿਰਾਵੇ ਵਜੋਂ ਪਹਿਨਣਗੇ। ਲੜਕੀਆਂ ਚਿੱਟੀ ਕਮੀਜ਼, ਸਲਵਾਰ ਤੇ ਚਿੱਟਾ ਦੁਪੱਟਾ ਪਹਿਨਣਗੀਆਂ। ਕਛਹਿਰਾ, ਰੁਮਾਲੀ, ਮਾਲਾ, ਖੜਾਵਾਂ, ਗਾਤਰਾ ਆਦਿ ਰਖਣਾ ਸਭ ਲਈ ਜ਼ਰੂਰੀ ਹੈ।

### ਫੀਸ

ਸਾਰੇ ਸਾਲ ਦੀ ਕੁਲ ਫੀਸ ੮੦੦੦ ਰੁਪਏ ਹੈ। ਇਸ ਵਿਚ ੫੦੦ ਰੁਪਏ ਵਾਪਸ ਹੋਣ ਵਾਲੀ ਸਕਿਉਰਟੀ ਅਤੇ ੧੦੦੦ ਵਰਦੀਆਂ ਆਦਿ ਲਈ ਸ਼ਾਮਲ ਹੈ। ਦੂਜੇ ਇਹ-ਇਸੀ ਪਬਲਿਕ ਸਕੂਲਾਂ ਦੇ ਮੁਕਾਬਲੇ ਸਾਡੀ ਇਹ ਫੀਸ ਕਾਫੀ ਘਟ ਹੈ। ਪਹਾੜਾਂ ਉਤੇ ਸਥਿਤ ਪਬਲਿਕ ਸਕੂਲਾਂ ਵਾਲੇ ਲਗਭਗ ੧੨੦੦੦ ਰੁਪਏ ਸਲਾਨਾ ਤੋਂ ੧੫੦੦੦ ਰੁਪਏ ਸਲਾਨਾ ਤਕ ਫੀਸ ਲੈਂਦੇ ਹਨ ਜਿਸ ਵਿਚ ਵਰਦੀਆਂ ਦੇ ਖਰਚੇ ਦੀ ਰਕਮ ਸ਼ਾਮਲ ਨਹੀਂ ਹੁੰਦੀ। ਅਸੀਂ ਹੋਸਟਲ ਵਿਚ ਬਚਿਆਂ ਨੂੰ ਹਰ ਤਰ੍ਹਾਂ ਦੀਆਂ ਆਧੁਨਿਕ ਸਹੂਲਤਾਂ ਪ੍ਰਦਾਨ ਕਰਦੇ ਹਾਂ। ਸਾਡਾ ਆਪਣਾ ਬਿਜਲੀ ਉਤਪਾਦਨ ਕਰਨ ਦਾ ਜੈਨਰੇਟਰ ਸੈਟ ਅਕਾਦਮੀ ਦੇ ਅਹਾਤੇ ਵਿਚ ਲਗਾ ਦਿਤਾ ਗਿਆ ਹੈ। ਕਮਰਿਆਂ ਲਈ ਕੂਲਰ ਆਦਿ ਦਾ ਪ੍ਰਬੰਧ ਵੀ ਕੀਤਾ ਗਿਆ ਹੈ।

### ਹੋਸਟਲ

ਸਾਡਾ ਸਕੂਲ ਰਿਹਾਇਸ਼ੀ ਹੋਣ ਕਰਕੇ ਅਸੀਂ ਬਚਿਆਂ ਦੇ ੨੪ ਘੰਟੇ ਦੇ ਜੀਵਨ ਦੇ ਜ਼ਿਮੇਵਾਰ ਹੁੰਦੇ ਹਾਂ। ਮਾਪਿਆਂ ਵਾਲੀ ਜ਼ਿਮੇਂਵਾਰੀ ਸਾਡੇ ਉਤੇ ਆ ਜਾਂਦੀ ਹੈ। ਇਸ ਲਈ ਬਚਿਆਂ ਦੇ ਵਾਧੇ ਤੇ ਵਿਕਾਸ ਲਈ ਸਾਨੂੰ ਪੂਰਾ ਧਿਆਨ ਰਖਣਾ ਪੈਂਦਾ ਹੈ। ਸਕੂਲ ਨੂੰ ਅਸੀਂ ਤਿੰਨ ਹਾਊਸਾਂ ਵਿਚ ਵੰਡਿਆ ਹੈ। ਜਿਵੇਂ ਕਿ :

ਸ਼ਹੀਦ ਬਿਸ਼ਨ ਸਿੰਘ ਹਾਊਸ
ਸੰਤ ਕੇਸਰ ਸਿੰਘ ਹਾਊਸ
ਮਹਾਰਾਜਾ ਰਣਜੀਤ ਸਿੰਘ ਹਾਊਸ

ਹਰ ਹਾਊਸ ਦਾ ਇੰਚਾਰਜ ਇਕ ਅਧਿਆਪਕ ਹੁੰਦਾ ਹੈ। ਇਸ ਹਾਊਸ ਮਾਸਟਰ ਦੀ ਸਹਾਇਤਾ ਲਈ ਮੈਟਰਨ ਤੇ ਆਇਆਂ ਦਾ ਪ੍ਰਬੰਧ ਹੈ। ਬਚਿਆਂ ਨੂੰ ਮਨੋਵਿਗਿਆਨਕ ਢੰਗਾਂ ਨਾਲ ਪ੍ਰੇਰਕੇ ਅਨੁਸ਼ਾਸਨ ਵਿਚ ਰਖਿਆ ਜਾਂਦਾ ਹੈ। ਇਹ ਸਟਾਫ ਬਚਿਆਂ ਦੇ ਰਹਿਣ-ਸਹਿਣ, ਖਾਣ-ਪੀਣ, ਖੇਡਾਂ, ਪੜ੍ਹਾਈ, ਮਨੋਰੰਜਨ ਆਦਿ ਸਭ ਪੱਖਾਂ ਦਾ ਪੂਰਾ ਧਿਆਨ ਰਖਦਾ ਹੈ। ਸਾਡਾ ਟਾਈਮ-ਟੇਬਲ ਸਵੇਰੇ ੪-੩੦ ਤੋਂ ਸ਼ੁਰੂ ਹੋਕੇ ਰਾਤੀਂ ੯ ਵਜੇ ਖਤਮ ਹੁੰਦਾ ਹੈ। ਦਿਨ ਵਿਚ ਪੜ੍ਹਾਈ ਲਈ ੬ ਘੰਟੇ, ਸਹਿਪਾਠੀ ਕ੍ਰਿਆਵਾਂ ਲਈ ੧ ਘੰਟਾ, ਖੇਡਾਂ ਲਈ ੧ ਘੰਟਾ, ਨਿਤਨੇਮ ਲਈ ੧ ਘੰਟਾ, ਪੀ. ਟੀ. ਲਈ ੧ ਘੰਟਾ, ਤੇ ਮਨੋਰੰਜਨ ਲਈ ੧ ਘੰਟਾ ਸ਼ਾਮਲ ਹੈ। ਐਤਵਾਰ ਤੇ ਛੁਟੀਆਂ ਵਾਲੇ ਦਿਨ ਬਾਹਰ ਘੁਮਾਣ ਦਾ ਪ੍ਰਬੰਧ ਵੀ ਅਸੀਂ ਕੀਤਾ ਹੋਇਆ ਹੈ। ਮਾਪੇ ਆਪਣੇ ਬਚਿਆਂ ਨੂੰ ਹਰ ਮਹੀਨੇ ਦੇ ਦੂਜੇ ਐਤਵਾਰ ਨੂੰ ਹੀ ਸਿਰਫ ਮਿਲ ਸਕਣਗੇ। ਜ਼ਰੂਰੀ

ਹਾਲਤ ਵਿਚ ਪਹਿਲਾਂ ਮੁਖ-ਅਧਿਆਪਕ ਦੀ ਮਨਜ਼ੂਰੀ ਲੈ ਕੇ ਹੀ ਮਿਲਣ ਦਾ ਪ੍ਰਬੰਧ ਕੀਤਾ ਜਾਵੇਗਾ।

ਬੱਚਿਆਂ ਦੇ ਖਾਣ-ਪੀਣ ਦਾ ਪ੍ਰਬੰਧ ਅਸੀਂ ਇਕ ਹਾਲ ਵਿਚ ਕੀਤਾ ਹੈ। ਬਚੇ ਜ਼ਮੀਨ ਉਤੇ ਬੈਠਕੇ ਅਤੇ ਚੌਕੀ ਰਖਕੇ ਖਾਣਾ ਖਾਂਦੇ ਹਨ। ਖਾਣਾ ਸ਼ੁਧ ਦੇਸੀ ਘੀ ਨਾਲ ਪਕਾਇਆ ਜਾਂਦਾ ਹੈ। ਅਧਿਆਪਕ ਇਸ ਸਮੇਂ ਨਿਗਰਾਨੀ ਰਖਦੇ ਹਨ।

**ਡਾਕਟਰੀ ਸਹਾਇਤਾ**

ਬਚਿਆਂ ਦੀ ਸਿਹਤ ਕਾਇਮ ਰਖਣ ਲਈ ਇਕ ਐਮ ਬੀ ਬੀ ਐਸ ਡਾਕਟਰ ਦਾ ਪ੍ਰਬੰਧ ਕੀਤਾ ਹੈ। ਇਹ ਹਰ ਰੋਜ਼ ਸਵੇਰੇ ਕਾਮ ਸਕੂਲ ਵਿਚ ਆ ਕੇ ਬਚਿਆਂ ਨੂੰ ਡਾਕਟਰੀ ਸਹਾਇਤਾ ਦਿੰਦਾ ਹੈ। ਹਰ ਇਕ ਬੱਚੇ ਦਾ ਡਾਕਟਰੀ ਰਿਕਾਰਡ ਰਖਣ ਦੀ ਜ਼ਿਮੇਵਾਰੀ ਇਸ ਡਾਕਟਰ ਇਸੇ ਲਗਾ ਦਿਤੀ ਗਈ ਹੈ।

**ਸਕੂਲ ਟਰਮ**

ਸਾਡਾ ਸੈਸ਼ਨ ਵੈਸਾਖ ਤੋਂ ਚੇਤਰ (ਅਪਰੈਲ ਤੋਂ ਮਾਰਚ) ਤਕ ਹੈ। ਮਈ-ਜੂਨ ਵਿਚ ਡੇਢ ਮਹੀਨੇ ਦੀਆ ਗਰਮੀ ਦੀਆ ਛੁੱਟੀਆਂ ਅਤੇ ਦਸੰਬਰ-ਜਨਵਰੀ ਵਿਚ ੧੦ ਦਿਨ ਦੀਆਂ ਛੁਟੀਆਂ ਹੁੰਦੀਆਂ ਹਨ। ਪੜ੍ਹਾਉਣ ਲਈ ਟਰੇਂਡ ਅਧਿਆਪਕ ਨਿਯੁਕਤ ਕੀਤੇ ਹਨ।

**ਤਰੱਕੀ**

ਇਹ ਸਾਰੇ ਸਾਲ ਦੀ ਪ੍ਰੋਗਰੈਸ ਦੇ ਆਧਾਰ ਉਤੇ ਹੋਵੇਗੀ। ਖੇਡਾਂ ਤੇ ਸਹਿਪਾਠੀ ਕ੍ਰਿਆਵਾਂ ਦੇ ਨੰਬਰ ਵੀ ਅਕਾਦਮਿਕ ਪ੍ਰਾਪਤ ਕੀਤੇ ਅੰਕਾਂ ਵਿਚ ਜੋੜ ਕੇ ਬੱਚੇ ਦੀ ਮੈਰਿਟ ਬਣਾਈ ਜਾਵੇਗੀ। ਮੁਲਾਂਕਣ ਵਿਚ ਆਧੁਨਿਕ ਤਕਨੀਕ ਦੀ ਵਰਤੋਂ ਕੀਤੀ ਜਾਵੇਗੀ। ⁕

---

### ਕਬਿਤ

ਸਦਾ ਖੀਰ ਸਾਗਰਾਂ ਦੀ ਮੌਜ ਨੂੰ ਜੋ ਮਾਣਦਾ ਹੈ,
ਸ਼ਾਮ ਰੰਗ ਢੰਗ ਨੂੰ ਮੈਂ ਵੇਖ ਵੇਖ ਦੰਗ ਹਾਂ।

ਨੈਨ ਜੀਂਵਦੇ ਲਾਲ ਬੈਨ ਮਧੁਰ ਚਮਕ ਦਮਕ,
ਨਾਮ ਦੇ ਨਰੈਣ ਨੂੰ ਮੈਂ ਜਾਪਦਾ ਨਿਸੰਗ ਹਾਂ।

ਗੁਰੂ ਪਦ-ਕਮਲਾਂ ਨੂੰ ਸਿਮਰਾਂ ਮੈਂ ਵਾਰ ਵਾਰ,
ਵਾਰ ਵਾਰ ਸੁਣਾਂ ਜਿੰਦ ਜਾਨ ਦੀ ਉਮੰਗ ਹਾਂ।

'ਖੇੜੀ' ਸਭ ਆਖਦਾ ਏ ਮਾਇਆਂ ਦਾ ਪਸਾਰ ਜਗ,
ਜਿਨ੍ਹਾਂ ਗੁਰੂ ਦੇਵ ਕੋਈ ਲੰਘਿਆ ਨਾ ਲੰਘ ਹਾਂ।

### ਦੋਹਰਾ

ਰਾਮ ਨਾਮ ਦਾ ਦੀਪ ਲੈ ਰਖ ਰਸਨਾ ਦੇ ਦਵਾਰ।
ਅੰਦਰ ਬਾਹਰ ਚਾਨਣਾ ਹਰ ਪਾਸੇ ਉਜਿਆਰ।

---



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ

ਸ੍ਰੀ ਭੈਣੀ ਸਾਹਿਬ-੧੪੧੧੧੩ (ਲੁਧਿਆਣਾ)

(ਇਕ ਅੰਗਰੇਜ਼ੀ ਮਾਧਿਅਮ ਰਿਹਾਇਸ਼ੀ ਪਬਲਿਕ ਸਕੂਲ)

## ਦਾਖ਼ਲਾ ਨੋਟਿਸ

ਸਤਿਗੁਰ ਪ੍ਰਤਾਪ ਸਿੰਘ ਅਕਾਦਮੀ, ਸ੍ਰੀ ਭੈਣੀ ਸਾਹਿਬ ਦੀ ਸਥਾਪਨਾ ੧ ਵੈਸਾਖ ਸੰਮਤ ੨੦੪੪ (੧੪ ਅਪਰੈਲ, ੧੯੮੭) ਨੂੰ ਹੋ ਚੁਕੀ ਹੈ। ਇਸ ਪਬਲਿਕ ਸਕੂਲ ਵਿਚ K G ਤੋਂ ੧੦+੨ ਸ਼੍ਰੇਣੀ ਤਕ ਸਿੱਖਿਆ ਦਾ ਪ੍ਰਬੰਧ ਕੀਤਾ ਗਿਆ ਹੈ। ਅਸੀਂ C. B. S. E. ਨਵੀਂ ਦਿੱਲੀ ਦਾ ਸਲੇਬਸ ਅਪਨਾਇਆ ਹੈ ਅਤੇ ਸਾਡੀ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਹੈ। ਸਾਡੀਆਂ ਹੇਠ ਲਿਖੀਆਂ ਸ਼੍ਰੇਣੀਆਂ ਲਈ ਕੁਝ ਸੀਟਾਂ ਖਾਲੀ ਹਨ। ਜਿਹੜੇ ਮਾਪੇ ਆਪਣੇ ਬੱਚਿਆਂ ਨੂੰ ਇਸ ਸਕੂਲ ਵਿਚ ਦਾਖਲ ਕਰਾਉਣ ਦੇ ਇੱਛੁਕ ਹਨ, ਉਹ ਜਲਦੀ ਤੋਂ ਜਲਦੀ ਸਾਨੂੰ ਮਿਲਣ ਅਤੇ ੧੭ ਜੇਠ ਸੰਮਤ ੨੦੪੪ ਤਕ ਆਪਣੇ ਬੱਚੇ ਨੂੰ ਸਕੂਲ ਵਿਚ ਦਾਖਲ ਕਰਾ ਲੈਣ। ਇਸ ਸਾਲ ਅਸੀਂ ਆਮ ਪਬਲਿਕ ਸਕੂਲਾਂ ਵਾਂਗ ਡੇਢ ਮਹੀਨੇ ਦੀਆਂ ਗਰਮੀ ਦੀਆਂ ਛੁੱਟੀਆਂ ਨਹੀਂ ਕਰ ਰਹੇ। ਇਹ ਸਮਾਂ ਬੱਚਿਆਂ ਦੇ ਪਛਰੇਪਨ ਨੂੰ ਸੁਧਾਰਣ ਲਈ ਪ੍ਰਯੋਗ ਕੀਤਾ ਜਾਵੇਗਾ।

| ਸ਼੍ਰੇਣੀ | ਉਮਰ | ਯੋਗਤਾ |
|---|---|---|
| K.G | ੫ ਸਾਲ | |
| I ਤੋਂ IV | ੬ ਸਾਲ ਤੋਂ ੯ ਸਾਲ | K G ਤੋਂ III ਸ਼੍ਰੇਣੀ ਤਕ ਅੰਗਰੇਜ਼ੀ ਮਾਧਿਅਮ ਨਾਲ ਪ੍ਰੀਖਿਆਂ ਪਾਸ ਕੀਤੀ ਹੋਵੇ। |

ਇਸ ਸਾਲ ਅਸੀਂ ਹਿੰਦੀ ਅਤੇ ਪੰਜਾਬੀ ਮਾਧਿਅਮ ਵਾਲੇ ਬੱਚਿਆਂ ਲਈ ਅੰਗਰੇਜ਼ੀ ਦਾ ਮੁਢਲਾ ਗਿਆਨ ਦੇਣ ਲਈ ਖਾਸ ਪ੍ਰਬੰਧ ਕੀਤਾ ਹੈ ਅਤੇ ਅਜਿਹੇ ਬੱਚੇ ਵੀ ਅਸੀਂ ਟੈਸਟ ਲੈਕੇ ਦਾਖਲ ਕਰ ਸਕਦੇ ਹਾਂ।

ਸਾਲ ਦਾ ਕੁਲ ਖਰਚ ੮੦੦੦/- ਰੁਪਏ ਹੈ। ਇਸ ਵਿਚ ਵਰਦੀਆਂ ਦਾ ਖਰਚਾ ਵੀ ਸ਼ਾਮਲ ਹੈ।

ਵਧੇਰੇ ਜਾਣਕਾਰੀ ਲਈ ਤੁਰੰਤ ਸਾਡੇ ਨਾਲ ਸੰਪਰਕ ਕੀਤਾ ਜਾਵੇ।

ਜਸਵੰਤ ਸਿੰਘ ਕੰਵਲ

**M.A. (Eng & Pbi.), M-Ed**

**P.G Dip-in-Management**

**SATGURU PARTAP SINGH ACADEMY**

**Sri Bhaini Sahib-141113**

**(Ludhiana)**




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ

ਸ੍ਰੀ ਭੈਣੀ ਸਾਹਿਬ—੧੪੧੧੧੩ (ਲੁਧਿਆਣਾ)
(ਇਕ ਰਿਹਾਇਸ਼ੀ ਅੰਗਰੇਜ਼ੀ ਮਾਧਿਅਮ ਪਬਲਿਕ ਸਕੂਲ : C.B.S.E. ਸਲੇਬਸ)
(KG ਤੋਂ ੧੦+੨)

## ਖਾਲੀ ਥਾਵਾਂ

ਸਾਨੂੰ ਆਪਣੇ ਸਕੂਲ ਲਈ ਹੇਠ ਲਿਖੀਆਂ ਅਸਾਮੀਆਂ ਦੀ ਲੋੜ ਹੈ । ਜਿਹੜੇ ਉਮੀਦਵਾਰ ਦਿਤੀਆਂ ਸ਼ਰਤਾਂ ਪੂਰੀਆਂ ਕਰਦੇ ਹੋਣ, ਉਹ ਸਾਦੇ ਕਾਗਜ਼ ਉਤੇ ਆਪਣੀ ਅਰਜ਼ੀ ਨਿਮਨ-ਹਸਤਾਖਰੀ ਨੂੰ ੧੭ ਜੇਠ ਨਾਃ ੨੦੪੪ (੩੧-੫-੧੯੮੭) ਤਕ ਭੇਜ ਦੇਣ । ਅਰਜ਼ੀ ਨਾਲ ਵਿਦਿਅਕ ਯੋਗਤਾਵਾਂ ਤੇ ਤਜਰਬੇ ਦੇ ਸਰਟੀਫਿਕੇਟਾਂ ਦੀਆਂ ਤਸਦੀਕਸ਼ੁਦਾ ਕਾਪੀਆਂ ਜ਼ਰੂਰ ਲਗੀਆਂ ਹੋਣੀਆਂ ਚਾਹੀਦੀਆਂ ਹਨ । ਚੰਗੀ ਅੰਗਰੇਜ਼ੀ ਬੋਲਣ ਵਾਲੇ ਅਤੇ ਰਿਹਾਇਸ਼ੀ ਸਕੂਲਾਂ ਵਿਚ ਕੀਤੇ ਕੰਮ ਦੇ ਤਜਰਬੇ ਵਾਲੇ ਉਮੀਦਵਾਰ ਨੂੰ ਨਿਯੁਕਤੀ ਲਈ ਪਹਿਲ ਦਿਤੀ ਜਾਵੇਗੀ ।

| ਅਸਾਮੀ | ਵਿਦਿਅਕ ਯੋਗਤਾਵਾਂ |
|---|---|
| (੧) ਅੰਗਰੇਜ਼ੀ ਅਧਿਆਪਕ | ਐਮ.ਏ. (ਅੰਗਰੇਜ਼ੀ)/ਬੀ.ਏ. ਚੰਗੀ ਸ੍ਰੇਣੀ ਤੇ ਬੀ.ਐਡ. |
| (੨) ਸੰਗੀਤ ਅਧਿਆਪਕ (ਪੁਰਸ਼) | ਐਮ.ਏ. ਸੰਗੀਤ (ਵੋਕਲ ਤੇ ਇੰਸਟਰੂਮੈਂਟਲ) |
| (੩) ਖੁਰਾਕ-ਪ੍ਰਬੰਧਕ (Dietician) | ਐਮ.ਐਸ.ਸੀ./ਬੀ.ਐਸ.ਸੀ. (ਹੋਮ ਸਾਇੰਸ) |
| (੪) ਮੈਟਰਨ | ਬੀ.ਏ. ਅਤੇ ੨ ਸਾਲ ਦਾ ਤਜਰਬਾ |
| (੫) ਅਕਾਊਂਟੈਂਟ | ਬੀ.ਕਾਮ ਅਤੇ ੨ ਸਾਲ ਦਾ ਤਜਰਬਾ |
| (੬) ਸਟੈਨੋ-ਟਾਈਪਿਸਟ (ਅੰਗਰੇਜ਼ੀ) | ਬੀ.ਏ./ਬੀ.ਕਾਮ—੧੦੦/੪੦ W.P.M. ਰਫਤਾਰ ਵਾਲਾ । |
| (੭) ਚੌਕੀਦਾਰ/ਸੇਵਾਦਾਰ | ਸਾਬਕਾ ਫੌਜੀ ਜਾਂ ਮੈਟ੍ਰਿਕ ਪਾਸ ਹੋਵੇ । |

ਤਨਖਾਹ : (੧) ਤੋਂ (੩) ਤੇ (੫) ੮੦੦ ਰੁਪਏ ; (੪) ਤੇ (੬) ੬੦੦ ਰੁਪਏ ; (੭) ੪੦੦-੫੦੦ ਰੁਪਏ ਉਕਤ ਦੇ ਨਾਲ ਦਵਾਈਆਂ ਮੁਫਤ ਖਾਣਾ ਅਤੇ ਰਿਹਾਇਸ਼ ਦੀ ਸਹੂਲਤ ਨਾਃ (੧) ਤੋਂ (੪) ਤਕ ਨੂੰ ਮਿਲੇਗੀ । ਨਾਃ (੫) ਤੋਂ (੭) ਤਕ ਨੂੰ ਸਿਰਫ ਰਿਹਾਇਸ਼ ਮੁਫਤ ਮਿਲੇਗੀ ।

ਮਿਤੀ : ੧ ਜੇਠ ਨਾਃ ੨੦੪੪

ਜਸਵੰਤ ਸਿੰਘ ਕੰਵਲ,
M.A. (Eng. & Pbi), M. Ed.
P.G. Dip-in-MANAGEMENT
HEAD-MASTER
SATGURU PARTAP SINGH ACADEMY
SRI BHAINI SAHIB—141113
(LUDHIANA)

# ਖਬਰਨਾਮਾ

## ਨਾਮਧਾਰੀ ਵਿਦਿਅਕ ਸੰਮੇਲਨ

ਸ੍ਰੀ ਭੈਣੀ ਸਾਹਿਬ ੨੨ ਮਈ ੧੯੮੭— ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸ: ਦਲੀਪ ਸਿੰਘ ਜੀ ਨੇ ਅੱਜ ਏਥੇ ਐਲਾਨ ਕੀਤਾ ਕਿ ਜਥੇ ਦਾ ਵਾਰਸ਼ਕ ਸੰਮੇਲਨ ਇਸ ਵਾਰ ਦਿਲੀ ਵਿਖੇ ਸ਼ਹੀਦ ਕਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਹੋਵੇਗਾ। ਪਹਿਲਾਂ ਇਸਤਰੀਆਂ ਦਾ ਸੰਮੇਲਨ ਹੋਵੇਗਾ ਜਿਸ ਦੀਆਂ ਤਾਰੀਖਾਂ ਹਨ ੨੫ ਜੂਨ ਤੋਂ ੨੮ ਜੂਨ ਤਕ। ਉਸ ਉਪਰੰਤ ਪੁਰਸ਼ਾਂ ਦਾ ਸੰਮੇਲਨ ੨੮ ਜੂਨ ਤੋਂ ੨ ਜੁਲਾਈ ਤਕ ਹੋਵੇਗਾ। ਇਹ ਐਲਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ।

## ਨਾਮਧਾਰੀ ਵਿਦਿਅਕ ਜਥਾ ਦੋਆਬਾ ਦਾ ਸਮਾਗਮ

ਨਾਮਧਾਰੀ ਵਿਦਿਅਕ ਜੱਥਾ ਦੋਆਬਾ ਦਾ ਇਕ ਦਿਨਾ ਸੰਮੇਲਨ ਐਤਵਾਰ ੨੩ ਚੇਤਰ ੨੦੪੪ (੫ ਅਪਰੈਲ ੧੯੮੭ ਨੂੰ ਨਾਮਧਾਰੀ ਧਰਮਸਾਲਾ ਪਿੰਡ ਮੁੱਠਡਾ ਕਲਾਂ ਵਿਚ ਹੋਇਆ। ਪਹਿਲੀ ਵਾਰ ਨੂੰ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਵਿਖਿਆਨ ਹੋਇਆ। ਸਮਾਗਮ ਵਿਚ ਜਥੇ ਦੇ ਕੇਂਦਰ ਪ੍ਰਧਾਨ ਸੰਤ ਦਲੀਪ ਸਿੰਘ, ਸਕੱਤਰ ਅਜੀਤ ਸਿੰਘ ਅਤੇ ਸ: ਹਰਭਜਨ ਸਿੰਘ ਲੁਧਿਆਣਾ ਵੀ ਪੁੱਜੇ। ਛੋਟੇ ਬੱਚਿਆਂ ਨੇ ਸੁਰੀਲਾ ਕੀਰਤਨ ਕੀਤਾ। ਸਮਾਗਮ ਨੂੰ ਪ੍ਰਧਾਨ ਦਲੀਪ ਸਿੰਘ ਜੀ, ਦੋਆਬੇ ਦੇ ਪ੍ਰਧਾਨ ਸ: ਸੁਰਜੀਤ ਸਿੰਘ, ਵਰਿਆਮ ਸੰਪਾਦਕ ਸ: ਜਗਦੀਸ਼ ਸਿੰਘ, ਯੂ.ਕੇ. ਤੋਂ ਆਏ ਸ: ਵਾਸਦੇਵ ਸਿੰਘ ਗਾਮਾ, ਸੰਤ ਦਿਆਲ ਸਿੰਘ ਫਗਵਾੜਾ ਆਦਿਕ ਨੇ ਸੰਬੋਧਨ ਕੀਤਾ। ਨੌਜਵਾਨਾਂ ਤੋਂ ਪ੍ਰਸ਼ਨ ਪੱਤਰ ਵੀ ਭਰਵਾਏ ਗਏ। ਵੱਖ ਵੱਖ ਧਾਰਮਕ ਵਿਸ਼ਿਆਂ ਤੇ ਵਿਚਾਰਾਂ ਹੋਈਆਂ। ਸੰਤ ਮਹਿੰਦਰ ਸਿੰਘ ਜੀ ਵਲੋਂ ਲੰਗਰ ਦਾ ਸੁਚੱਜਾ ਪਰਬੰਧ ਕੀਤਾ ਗਿਆ।

## ਮੁਫਤ ਡਾਕਟਰੀ ਕੈਂਪ

ਡਾ: ਸੁਰਿੰਦਰ ਸਿੰਘ ਵਿਰਦੀ ਪ੍ਰੋਜੈਕਟ ਡਾਇਰੈਕਟਰ ਅਨੁਸਾਰ ਜਲੰਧਰ ਜੇਸੀਜ਼ ਵਲੋਂ ਰਾਏ ਸਾਹਿਬ ਰਾਮ ਸੰਪੀ ਚੈਰੀਟੇਬਲ ਹਸਪਤਾਲ, ਕੋਟ ਕਿਸ਼ਨ ਚੰਦ ਜਲੰਧਰ ਸ਼ਹਿਰ ਵਿਚ ਐਤਵਾਰ ੨੬ ਅਪਰੈਲ ੧੯੮੭ ਨੂੰ ਇਕ ਮੁਫਤ ਡਾਕਟਰੀ ਕੈਂਪ ਲਾਇਆ ਗਿਆ। ਇਸ ਕੈਂਪ ਵਿਚ ਮੈਡੀਕਲ, ਸਰਜੀਕਲ, ਨੱਕ ਅਤੇ ਗਲੇ ਦੇ ਰੋਗਾਂ, ਚਮੜੀ ਅਤੇ ਹੱਡੀਆਂ ਦੀਆਂ ਬੀਮਾਰੀਆਂ, ਬੱਚਿਆਂ ਅਤੇ ਔਰਤਾਂ ਦੇ ਰੋਗਾਂ ਦਾ ਮਾਹਿਰ ਡਾਕਟਰਾਂ ਦੁਆਰਾ ਇਲਾਜ ਕੀਤਾ ਗਿਆ।

## ਪੁਸਤਕ ਵਿਮੋਚਨ

ਪੰਜਾਬੀ ਕਵੀ ਸ੍ਰੀ ਡੀ. ਆਰ. ਧਵਨ ਦੀਆਂ ਹਿੰਦੀ ਗ਼ਜ਼ਲਾਂ ਦਾ ਸੰਗ੍ਰਹਿ 'ਪਰਵਾਜ਼' ਮਿਤੀ ੧੯ ਅਪਰੈਲ ਨੂੰ ਵੀਰ ਪ੍ਰਤਾਪ ਜਲੰਧਰ ਦੇ ਦਫਤਰ ਵਿਚ ਰੀਲੀਜ਼ ਕੀਤਾ ਗਿਆ। ਪੁਸਤਕ ਦਾ ਵਿਮੋਚਨ ਦੈਨਿਕ ਵੀਰ ਪ੍ਰਤਾਪ ਦੇ ਸੰਪਾਦਕ ਸ੍ਰੀ ਚੰਦਰ ਮੋਹਨ ਨੇ ਕੀਤਾ ਜਿਸ ਵਿਚ ਪ੍ਰਮੁਖ ਲੇਖਕ ਸ਼ਾਮਲ ਹੋਏ। ਪੁਸਤਕ ੮੦ ਪੰਨਿਆਂ ਦੀ ਹੈ ਅਤੇ ਕੀਮਤ ੧੫ ਰੁਪਏ ਹੈ।

## ਮਿਰਗਲਾਨੀ ਸਿਮ੍ਰਤੀ ਕਵੀ ਦਰਬਾਰ

ਪ੍ਰਸਿਧ ਪੰਜਾਬੀ ਕਵੀ ਸਵਰਗੀ ਸ੍ਰੀ ਦਿਆਲ ਚੰਦ ਮਿਰਗਲਾਨੀ ਦੀ ਪਹਿਲੀ ਬਰਸੀ ਦੇ ਸਬੰਧ ਵਿਚ ਉਹਨਾ ਦੇ ਨਿਵਾਸ ਸ਼ਹਿਰ ਰੋਹਤਕ ਵਿਚ ਪੰਜਾਬੀ ਸਾਹਿਤਕਾਰ ਮੰਡਲ ਵਲੋਂ ਮਿਰਗਲਾਨੀ ਸਿਮ੍ਰਤੀ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਇਹ ਕਵੀ ਦਰਬਾਰ ੧੯ ਅਪਰੈਲ ੧੯੮੭ ਨੂੰ ਸ੍ਰੀ ਦੁਰਗਾ ਭਵਨ ਮੰਦਿਰ ਰੋਹਤਕ ਦੇ ਖੁਲੇ ਆਂਗਣ ਵਿਚ ਕੀਤਾ ਗਿਆ। ਕਵੀ ਦਰਬਾਰ ਵਿਚ ਸਜੇ ਗਏ ਕਵੀਆਂ ਵਿਚੋਂ ਸਰਵ ਸ੍ਰੀ ਸ਼ਰਸ਼ਰ ਪੰਜਾਬੀ, ਪ੍ਰਕਾਸ਼ ਸਾਥੀ, ਪ੍ਰੀਤਮ ਸਿੰਘ ਕਾਸਦ ਸੁਜਾਨ ਸਿੰਘ ਦਰਿਆਦੀ, ਚੰਨ ਨਨਕਾਣਵੀ, ਬਲਦੇਵ ਸਿੰਘ ਨਿਰਦੋਸ਼, ਦੀਪਕ ਜੈਤੋਈ, ਸੁਰਜੀਤ ਰਾਮਪੁਰੀ, ਹਰਭਜਨ ਸਿੰਘ ਕੋਮਲ, ਗੁਰਚਰਨ ਸਿੰਘ ਸਾਕੀ, ਜਗਦੀਸ਼ ਪ੍ਰਸਾਦ ਕੌਸ਼ਲ, ਸੁਖਚੈਨ ਸਿੰਘ ਭੰਡਾਰੀ, ਹਰਭਜਨ ਸਿੰਘ ਰੇਣੂ ਆਦਿ ਦੇ ਨਾਮ ਵੀ ਸਨ। ਪ੍ਰਬੰਧਕ ਭਗਵਾਨ ਦਾਸ ਸ਼ਰਰ ਪ੍ਰਧਾਨ, ਹਰਬੰਸ ਲਾਲ ਧਵਨ ਮਹਾਂ ਮੰਤਰੀ ਅਤੇ ਭਗਵਾਨ ਦਾਸ ਮਜ਼ਬੂਰ ਪਰਚਾਰ ਮੰਤਰੀ ਸਨ।

## ਮਈ ਦਿਵਸ ਲਈ ਕਾਮਨਾਵਾਂ

ਪੰਜਾਬੀ ਕਵੀ ਅਤੇ ਆਰਟਿਸਟ ਕੰਵਰ ਇਮਤਿਆਜ਼ ਸਕੱਤਰ ਬਾਰਾਦਰੀ ਨੇ ਮਈ ਦਿਵਸ ਉਪਰ 'ਲੋਕ ਲਹਿਰਾਂ ਦੇ ਉਜਲੇ ਭਵਿਖ ਲਈ ਸ਼ੁਭ ਕਾਮਨਾਵਾਂ'' ਦਾ ਕਾਰਡ ਭੇਜਿਆ ਹੈ। ਪਹਿਲੇ ਸਫੇ ਤੇ ਕੰਵਰ ਇਮਤਿਆਜ਼ ਵਲੋਂ ਆਪ ਬਣਾਈ ਇਕ ਕਲਾਤਮਕ ਡਰਾਇੰਗ ਛਪੀ ਹੈ। ਜਿਸ ਵਿਚ ਦਾਤੀ ਹਥੌੜਾ ਨੂੰ ਕਲਮ ਦਾ ਰੂਪ ਵੀ ਦਿਤਾ ਹੈ ਉਪਰ ਲਿਖਿਆ ਹੈ ਕਾਮਿਆਂ ਦਾ ਦਿਨ।

ਅੰਦਰ ਸ਼ਿਕਾਗੋ, ਮਾਸਕੋ ਅਤੇ ਪੀਕਿੰਗ ਸਿਰਲੇਖ ਹੇਠ ਬੋਲੀਆਂ ਟਪਿਆਂ ਦੇ ਰੂਪ 'ਚ ਮਜ਼ਦੂਰਾਂ ਦਾ ਸੰਦੇਸ਼ ਛਪਿਆ ਹੈ।

ਕਾਰਡ ਬਹੁਤ ਸੁੰਦਰ ਛਾਪਿਆ ਗਿਆ ਹੈ ਅਤੇ ਅਪਣੀ ਕਿਸਮ ਦਾ ਪਹਿਲਾ ਜਤਨ ਹੈ।

## ਸਾਹਿਤਕਾਰਾਂ ਨੇ ਮਈ ਦਿਵਸ ਮਨਾਇਆ

ਸਿਰਜਣਾ ਕੇਂਦਰ ਕਪੂਰਥਲਾ ਆਯੋਜਤ "ਮਈ ਦਿਵਸ" ਦੀ ਪ੍ਰਧਾਨਗੀ ਸਰਦਾਰ ਸੁਹੇਲ ਸਿੰਘ ਸੰਪਾਦਕ "ਲੋਕ ਸਾਹਿਤ" ਸਾਥੀ ਨਿਰੰਜਣ ਸਿੰਘ ਉੱਚਾ, ਅਜਾਇਬ ਸਿੰਘ ਸਰਪ੍ਰਸਤ ਸਿਰਜਣਾ ਕੇਂਦਰ ਅਤੇ ਹਰਭਜਨ ਸਿੰਘ ਹੁੰਦਲ ਨੇ ਕੀਤੀ। ਸ਼ੁਰੂ ਵਿਚ ਕਰਨੈਲ ਸਿੰਘ ਨਿੱਝਰ ਨੇ ਹਰਭਜਨ ਸਿੰਘ ਹੁੰਦਲ ਨੂੰ ਆਪਣੇ ਦੁਆਰਾ ਪੰਜਾਬੀ ਰੂਪਤ ਯੂਜੀਨ ਪੋਤੀਏ ਦਾ ਕੌਮਾਂਤਰੀ ਗੀਤ ਪੇਸ਼ ਕਰਨ ਲਈ ਸੱਦਾ ਦਿਤਾ। ਇਸ ਤੋਂ ਮਗਰੋਂ ਸ. ਅਜਾਇਬ ਸਿੰਘ ਨੇ ਆਏ ਹੋਏ ਸਾਹਿਤਕਾਰਾਂ ਅਤੇ ਭਰਾਤਰੀ ਜਥੇਬੰਦੀਆਂ ਦੇ ਆਗੂਆਂ ਨੂੰ ਨਿੱਘੇ ਸ਼ਬਦਾਂ ਵਿਚ 'ਜੀ ਆਇਆਂ' ਆਖਿਆ। ਕਵੀ ਦਰਬਾਰ ਦੇ ਸ਼ੁਰੂ ਵਿਚ ਸੁਰਿੰਦਰ ਗਿੱਲ ਨੇ ਗੀਤ "ਛੱਟਾ ਚਾਨਣਾ ਦਾ..." ਤਰੰਨਮ ਵਿਚ ਪੜ੍ਹਿਆ। ਇਸ ਤੋਂ ਮਗਰੋਂ ਜੰਗ ਬਹਾਦਰ ਸਿੰਘ ਘੁੰਮਣ, ਨਰਵੈਰ ਸਿੰਘ, ਨਿਰਮਲ ਸਿੰਘ ਭੰਡਾਲ, ਇਕਬਾਲ ਸਿੰਘ, ਸੁੱਚਾ ਸਿੰਘ ਦਾਰਾ, ਮਹਾਂਵੀਰ ਸਿੰਘ ਚਰਚੀ, ਸ਼ਿਵਚੇਤ ਸੰਧਾਂਵਾਲੀਆ, ਕੰਵਰ ਇਮਤਿਆਜ਼ ਅਤੇ ਗੁਰਦੀਪ ਸਿੰਘ (ਦੇਹਰਾਦੂਨ) ਨੇ ਮਜ਼ਦੂਰਾਂ ਨੂੰ ਸਮਰਪਤ ਕਵਿਤਾਵਾਂ ਸੁਣਾ ਕੇ ਸਰੋਤਿਆਂ ਨੂੰ ਬੰਨ੍ਹੀ ਰਖਿਆ। ਮਾਸਟਰ ਦਰਸ਼ਨ ਲਾਲ ਨੇ ਵਾਇਲਨ ਦੀਆਂ ਧੁਨਾਂ ਅਤੇ ਸਾਥੀ ਭੂਸ਼ਨ ਧੀਮ ਨੇ ਕੌਮੀ ਏਕਤਾ ਸੰਬੰਧੀ ਗੀਤ ਸੁਣਾ ਕੇ ਹਾਜ਼ਰ ਸਾਹਿਤਕਾਰਾਂ ਅਤੇ ਹੋਰ ਸੁਣਨ ਵਾਲਿਆਂ ਨੂੰ ਕੀਲ ਲਿਆ। ਮਈ ਦਿਵਸ ਦੀ ਮਹਾਨਤਾ ਅਤੇ ਵਿਆਖਿਆ ਬਾਰੇ ਬੋਲਦਿਆਂ ਸਾਥੀ ਸੁਹੇਲ ਨੇ ਸਿਰਜਣਾ ਕੇਂਦਰ ਦੇ ਇਸ ਉੱਦਮ ਨੂੰ ਬਿਲਕੁੱਲ ਨਵਾਂ ਆਖਿਆ ਤੇ ਨਿਰੰਜਣ ਸਿੰਘ ਉੱਚਾ ਨੇ ਸਾਹਿਤਕਾਰਾਂ ਦੇ ਇਸ ਉਪਰਾਲੇ ਦੀ ਪ੍ਰਸੰਸਾ ਕੀਤੀ। ਅਧਿਆਪਕਾਂ ਦੀ ਜਥੇਬੰਦੀ ਦੇ ਪ੍ਰਧਾਨ ਸ੍ਰੀ ਸਾਧੂ ਰਾਮ ਵਿਰਲੀ ਨੇ ਵੀ ਇਸ ਪਹਿਲਕਦਮੀ ਦੀ ਪ੍ਰਸੰਸਾ ਕੀਤੀ। ਸਮੇਂ ਦੀ ਘਾਟ ਕਾਰਣ ਸ੍ਰੀ ਗੁਰਮੇਲ ਸਿੰਘ, ਬੀ. ਐਸ. ਜੰਜ ਤੇ ਕੁਝ ਜਥੇਬੰਦੀਆਂ ਦੇ ਆਗੂ ਆਪਣੇ ਵਿਚਾਰ ਵਿਅਕਤ ਨਹੀਂ ਕਰ ਸਕੇ। ਸ੍ਰੀ ਸੁਰਿੰਦਰ ਗਿੱਲ ਅਤੇ ਹਰਭਜਨ ਸਿੰਘ ਹੁੰਦਲ ਦੀਆਂ ਕਵਿਤਾਵਾਂ ਨਾਲ ਇਸ ਸਮਾਗਮ ਦਾ ਅੰਤ ਹੋਇਆ ਤੇ ਸ੍ਰੀ ਹੁੰਦਲ ਨੇ ਸਾਰਿਆਂ ਦਾ ਧੰਨਵਾਦ ਕੀਤਾ। ਸਟੇਜ ਸਕੱਤਰ ਦੇ ਫਰਜ਼ ਸ੍ਰੀ ਕਰਨੈਲ ਸਿੰਘ ਨਿੱਝਰ ਨੇ ਨਿਭਾਏ।

—ਕੰਵ. ਇਮਤਿਆਜ਼

ਪੁਸਤਕ ਚਰਚਾ

# ਸਫਰ ਦੀ ਰੁਤ

### (ਕਾਵਿ ਸੰਗ੍ਰਹਿ)

ਲੇਖਕ—ਮਹਿੰਦਰ ਦੀਪ ਗਰੇਵਾਲ

"ਮਹਿੰਦਰ ਦੀਪ ਗਰੇਵਾਲ" ਇਕ ਨੌਜਵਾਨ, ਪਰ ਹੰਢਿਆ-ਮੰਜਿਆ ਪੰਜਾਬੀ ਦਾ ਚਰਚਿਤ ਗ਼ਜ਼ਲਗੋ ਹੈ, ਜਿਸਨੇ ਆਪਣੇ ਪਹਿਲੇ ਗ਼ਜ਼ਲ-ਸੰਗ੍ਰਹਿ "ਲਹੂ ਬੋਲਦਾ ਹੈ" ਰਾਹੀਂ ਹੀ ਆਪਣੀ ਕਾਵਿ-ਪ੍ਰਤਿਭਾ ਦਾ ਸਿੱਕਾ ਮਨਵਾ ਲਿਆ ਸੀ। ਇਸ ਪਲੇਠੇ ਗ਼ਜ਼ਲ-ਸੰਗ੍ਰਹਿ ਵਿਚ ਗਰੇਵਾਲ ਨੇ ਮਨੁੱਖ ਦੀਆਂ ਮਾਨਸਿਕ ਗੁੰਝਲਾਂ ਅਤੇ ਸਮੱਸਿਆਵਾਂ ਦੇ ਸੰਗ ਸੰਗ ਅਜੋਕੇ ਮਨੁੱਖ ਦਾ ਖੰਡਿਤ ਰੂਪ ਅਤੇ ਜੀਵਨ ਦਾ ਦੋਹਰਾਪਨ ਵੀ ਪੇਸ਼ ਕੀਤਾ ਸੀ। ਇਸ ਸੰਗ੍ਰਹਿ ਰਾਹੀਂ ਕਵੀ ਨੇ ਗ਼ਜ਼ਲ ਪ੍ਰਤੀ ਆਪਣੀ ਤਕਨੀਕੀ ਸੂਝ ਅਤੇ ਕਾਵਿਕ-ਕੁਸ਼ਲਤਾ ਦਾ ਪ੍ਰਗਟਾਵਾ ਕੀਤਾ ਸੀ। ਕਵੀ "ਲਹੂ ਬੋਲਦਾ ਹੈ" ਰਾਹੀਂ ਸੰਘਰਸ਼ਮਈ ਜੀਵਨ ਦੀ ਪ੍ਰੇਰਨਾ ਦਿੰਦਾ ਹੈ। ਇਸ ਗ਼ਜ਼ਲ-ਸੰਗ੍ਰਹਿ ਵਿਚ ਉਸਦੀ ਸ਼ੈਲੀ ਸੰਬੋਧਨੀ, ਸੰਜਮ-ਮਈ, ਨਾਟਕੀ ਅਤੇ ਗੋਸ਼ਟਮਈ ਹੈ।

ਤੇ ਇਸੇ ਪ੍ਰਤਿਭਾਸ਼ਾਲੀ ਕਵੀ ਦਾ ਦੂਸਰਾ ਕਾਵਿ ਸੰਗ੍ਰਹਿ "ਸਫਰ ਦੀ ਰੁੱਤ" ਪਾਠਕਾਂ ਦੇ ਸਨਮੁੱਖ ਹੈ।

ਇਸ ਕਾਵਿ-ਸੰਗ੍ਰਹਿ ਵਿਚ ਉਸ ਕਵੀ ਨੇ ਆਪਣੀਆਂ ੨੫ ਕਵਿਤਾਵਾਂ ਪੇਸ਼ ਕੀਤੀਆਂ ਹਨ।

ਤੇ ਉਸਦੀਆਂ ਸਭ ਕਵਿਤਾਵਾਂ ਅਧੁਨਿਕ ਸਮਾਜ ਦਾ ਦਰਪਨ ਹਨ, ਇਕ ਤਸਵੀਰ ਹਨ, ਇਕ ਨਕਸ਼ਾ ਹਨ।

ਇਕ ਪਾਠਕ ਨਾਤੇ ਮੈਂ ਇਹ ਕਵਿਤਾਵਾਂ ਪੜ੍ਹੀਆਂ, ਤੇ ਮਨ ਤੇ ਅਜੀਬ ਜੇਹਾ ਅਸਰ ਪੈਂਦਾ ਗਿਆ। ਇਸ ਸੰਗ੍ਰਹਿ ਵਿਚਲੀਆਂ "ਇਹ ਸਾਥ ਕੇਹਾ", "ਸੁਪਨਾ ਤੇ ਸਰਾਪ", "ਮਿੱਟੀ ਦੀ ਗੁੜੀਆ" ਅਤੇ "ਸਫਰ ਦੀ ਰੁੱਤ" ਕਵੀ ਦੀਆਂ ਅਤਿ ਪ੍ਰਭਾਵਸ਼ਾਲੀ ਕਵਿਤਾਵਾਂ ਹਨ, ਜਿਨ੍ਹਾਂ ਨੂੰ ਮੈਂ ਕਦੇ ਵੀ ਭੁੱਲਾ ਨਹੀਂ ਸਕਦਾ।

—ਮਹਿੰਦਰ ਭੱਟੀ

---

### ਚੌਪਈ

ਜਿਵੇਂ ਘੀ ਪੱਚਦਾ ਨਾ ਜੱਗ ਵਿਚ ਬਿਲੀਆਂ ਨੂੰ,
ਖੀਰ ਖੰਡ ਕੁੱਤਿਆਂ ਨੂੰ ਉੱਕੀ ਨਾ ਸੁਖਾਂਵਦੀ।
ਮਿੱਠੀ ਬੋਲੀ ਬੋਲਦੀ ਹੈ ਕੋਲ ਜਾਂ ਸੁਵਾਹ ਘੋਲ,
ਕੰਨ ਬੰਦੀ ਜਾਹਲੀ ਨੂੰ ਹਾਜਰੀ ਨਾ ਭਾਂਵਦੀ।
ਬਗਲੇ ਉਡਾਂਵਦੇ ਨੇ ਹਾਸੀਆਂ ਨੂੰ ਵੇਖਿ ਹੰਸ,
ਘੁਘੂ ਅੰਧ ਮਾਰਿਆਂ ਨੂੰ ਚਾਨਣੀ ਡਰਾਂਵਦੀ,
ਗੰਦੇ ਗੀਤ ਭਾਂਵਦੇ ਨੇ ਲੁੱਚਿਆਂ ਲਫੰਗਰਾਂ ਨੂੰ,
ਰਾਮ ਰਸ ਨਾਮ ਬਾਨ ਰੁਚੀ ਨਾ ਸੁਹਾਵੰਦੀ।

—ਮ: ਹਰਪਾਲ ਸਿੰਘ ਬੇਦੀ

ਸੋਵੀਅਤ ਸਮੂਹ ਸੰਚਾਰ ਸਾਧਨ

# ਤੱਥ ਅਤੇ ਅੰਕੜੇ

ਸੋਵੀਅਤ ਯੂਨੀਅਨ ੮,੦੦੦ ਤੋਂ ਵਧੇਰੇ ਅਖ਼ਬਾਰਾਂ ਦੀਆਂ ੨ ਕਰੋੜ ਕਾਪੀਆਂ ਪਰਕਾਸ਼ਤ ਕਰਦਾ ਹੈ ਜਿਹਨਾਂ ਦਾ ਸਾਲਾਨਾ ਐਡੀਸ਼ਨ ੪੦੦ ਕਰੋੜ ਤੋਂ ਵਧ ਦਾ ਹੁੰਦਾ ਹੈ। ਹਰੇਕ ਸੋਵੀਅਤ ਟੱਬਰ ਲਗਭਗ ਛੇ ਰਸਾਲਿਆਂ ਦਾ ਗਾਹਕ ਹੁੰਦਾ ਹੈ।

ਸੋਵੀਅਤ ਯੂਨੀਅਨ ਪ੍ਰਤੀਦਿਨ ਅਖ਼ਬਾਰਾਂ ਨੂੰ ਜਾਰੀ ਕਰਨ ਵਿਚ ਸੰਸਾਰ ਵਿਚ ਸਭ ਤੋਂ ਪਰਮੁਖ ਹੈ। ਅਮਰੀਕਾ, ਫਰਾਂਸ, ਪੱਛਮ ਜਰਮਨੀ ਤੇ ਇਟਲੀ ਨਾਲੋਂ ਵਧੇਰੇ ਅਖ਼ਬਾਰਾਂ ਜਾਰੀ ਹੁੰਦੀਆਂ ਹਨ, ਪਰ ਪ੍ਰਤੀ ੧੦੦੦ ਵਿਅਕਤੀਆਂ ਪਿਛੇ ਛਪਣ ਵਾਲੀਆਂ ਅਖ਼ਬਾਰਾਂ ਦੀ ਗਿਣਤੀ ਪਖੋਂ ਬ੍ਰਿਟੇਨ ਤੇ ਸਵੀਡਨ ਤੋਂ ਪਿਛੇ ਹੈ।

ਸੋਵੀਅਤ ਟੈਲੀਵਿਜਨ ਦੇ ੧੨੧ ਕੇਂਦਰ ਹਨ। ਰੇਡੀਓ ਗਣਰਾਜਾਂ, ਖੇਤਰਾਂ ਤੇ ਇਲਾਕਿਆਂ ਵਿਚ ਕੋਈ ੨੦੦ ਕਮੇਟੀਆਂ ਅਤੇ ੫,੦੦੦ ਤੋਂ ਵਧੇਰੇ ਸੰਪਾਦਕੀ ਬੋਰਡਾਂ ਨੂੰ ਸੰਗਠਿਤ ਕਰਦਾ ਹੈ।

ਸੋਵੀਅਤ ਯੂਨੀਅਨ ਵਿਚ ਸਾਢੇ ਅੱਠ ਕਰੋੜ ਤੋਂ ਵਧੇਰੇ ਟੀ. ਵੀ. ਸੈਟ, ਅੱਠ ਕਰੋੜ ਤੋਂ ਵਧੇਰੇ ਰੇਡੀਓ ਤੇ ੧੦ ਕਰੋੜ ਤੋਂ ਵਧੇਰੇ ਤਾਰ ਵਾਲੇ ਰੇਡੀਓ ਹਨ। ਫਿਰ ਵੀ ਸਿਰਫ਼ ੯੦ ਫ਼ੀਸਦੀ ਆਬਾਦੀ ਟੀ. ਵੀ. ਨੂੰ ਦੇਖ ਸਕਦੀ ਹੈ ਕਿਉਂਕਿ ਦੂਰ-ਦੁਰਾਡੇ ਦੇ ਆਬਾਦ ਹੋਏ ਖੇਤਰ ਟੀ. ਵੀ. ਪਰਸਾਰਨਾਂ ਨੂੰ ਪਰਾਪਤ ਕਰਨ ਵਿਚ ਅਸਮਰਥ ਹਨ।

ਇਸ ਦੇਸ਼ ਵਿਚ ਟੈਲੀਵਿਜ਼ਨ ਕਾਫ਼ੀ ਮਕਬੂਲ ਹੈ। ਕੁਝ ਇਕ ਸਥਾਨਕ ਰੇਡੀਓ ਸਟੇਸ਼ਨਾਂ ਅਤੇ ਅਮਲ ਤੇ ਸੋਵੀਅਤ ਸੋਵੀਅਤ ਸਮੂਹਕ ਸੰਚਾਰ ਜਥੇਬੰਦੀਆਂ ਦੀ ਉਨਤੀ ਸੰਬੰਧੀ ਸਟੇਸ਼ਨਾਂ ਨੂੰ ਛੱਡਕੇ ਇਹੋ ਗਲ ਰੇਡੀਓ ਨਾਲ ਵੀ ਹੈ। ਅਖ਼ਬਾਰਾਂ ਤੇ ਰਸਾਲੇ ਜ਼ਿਆਦਾ ਕਰ ਜਨਤਕ ਪਰਕਾਸ਼ਨਾਵਾਂ ਹਨ ਕਿਉਂਕਿ ਰਾਜਨੀਤਕ, ਯੁਵਕ, ਟਰੇਡ ਯੂਨੀਅਨ, ਯੁਵਕ, ਇਸਤਰੀਆਂ ਦੀ ਸਹਿਕਾਰੀ ਕਮੇਟੀ, ਲੇਖਕਾਂ ਦੀਆਂ, ਵਿਗਿਆਨੀਆਂ ਦੀਆਂ ਤੇ ਧਾਰਮਿਕ ਜਥੇਬੰਦੀਆਂ ਦੀਆਂ ਸੰਸਥਾਵਾਂ ਸਾਂਝੇ ਤੌਰ ਤੇ ਜਾਂ ਫਿਰ ਟਰੇਡ ਯੂਨੀਅਨ, ਸਾਂਝੇ ਫਾਰਮ ਅਤੇ ਇਹਦੀਆਂ ਸਮੂਹਕ ਜਥੇਬੰਦੀਆਂ ਵਲੋਂ ਚਲਾਈਆਂ ਜਾਂਦੀਆਂ ਹਨ।

ਸੋਵੀਅਤ ਸਮੂਹਕ ਸੰਚਾਰ ਸਾਧਨ ਬਹੁ-ਭਾਸ਼ੀ ਹੁੰਦੇ ਹਨ। ਗਣਰਾਜ, ਅਟੋਨਾਮਸ ਮੰਡਲ ਤੇ ਇਲਾਕੇ ਆਪਣੇ ਪ੍ਰੋਗਰਾਮ ਪ੍ਰਸਾਰਤ ਕਰਦੇ ਹਨ ਅਤੇ ਸਥਾਨਕ ਭਾਸ਼ਾਵਾਂ ਵਿਚ ਅਤੇ ਇਕ ਅੰਤਰਨਸਲੀ ਸਮੂਹਕ ਸੰਚਾਰ ਸਾਧਨ ਵਜੋਂ ਰੂਸੀ ਵਿਚ ਰਸਾਲੇ ਪਰਕਾਸ਼ਤ ਕਰਦੇ ਹਨ।

ਪਰਾਵਦਾ (ਟਰੂਥ) ਦੀਆਂ ਹਰ ਰੋਜ਼ ੧ ਕਰੋੜ ੧੦ ਲਖ ਕਾਪੀਆਂ ਪਰਕਾਸ਼ਤ ਹੁੰਦੀਆਂ ਹਨ (ਜਿਸ ਵਿਚ ਬਦੇਸ਼ੀ ਪਾਠਕਾਂ ਲਈ ੧.੮੦.੦੦੦ ਕਾਪੀਆਂ ਵੀ ਸ਼ਾਮਲ ਹਨ). ਇਜ਼ਵੇਸਤੀਆ (ਖ਼ਬਰਾਂ) —੮੦ ਲਖ, ਤਰੂਦ (ਕਿਰਤ)— ੧ ਕਰੋੜ ੮੦ ਲਖ ਤੋਂ ਵੱਧ, ਕੋਮਸੋਮੋਲਸਕਾਯਾ ਪਰਾਵਦਾ (ਕੋਮਸੋਮੋਲ ਟਰੂਥ)— ੧ ਕਰੋੜ ੭੦ ਲਖ, ਲਿਤਰੇਤੂਰਨਾਯਾ ਗਜ਼ੇਤਾ ਸਪਤਾਹਕ (ਸਾਹਿਤਕ ਅਖ਼ਬਾਰ)— ੩੧ ਲੱਖ ਕਾਪੀਆਂ।

ਹੁਣ ਰਸਾਲਿਆਂ ਦੀ ਵਾਰੀ ਹੈ। ਜ਼ਦੋਰੋਵਯੇ (ਸਿਹਤ) — ੧ ਕਰੋੜ ੬੬ ਲਖ, ਰੋਬੋਤਨਿਤਸਾ (ਕੰਮਕਾਜੀ ਇਸਤਰੀ)— ੧ ਕਰੋੜ ੬੦ ਲਖ, ਕਰੇਸਤਯਾਂਕਾ (ਕਿਸਾਨ ਇਸਤਰੀ) ੧ ਕਰੋੜ ੪੫ ਲਖ, ਯੂਨੋਸਤ (ਯੁਵਕ) ੩੨ ਲਖ, ਨੌਕਾ ਈ ਜ਼ੀਜ਼ਨ (ਵਿਗਿਆਨ ਤੇ ਜੀਵਨ) — ੩੫ ਲਖ, ਕਮਿਊਨਿਸਟ — ੯੦ ਲਖ, ਜ਼ਾ ਰੁਬੇਜ਼ੋਮ (ਬਦੇਸ਼)— ੧੦ ਲਖ, ਨੋਵੀ ਮੀਰ (ਨਵਾਂ ਸੰਸਾਰ)— ੪.੮੦.੦੦੦ ਕਾਪੀਆਂ ਵਿਚ ਪਰਕਾਸ਼ਤ ਹੁੰਦੇ ਹਨ।

ਸਮਾਜ-ਵਿਗਿਆਨੀਆਂ ਦੇ ਮਤਦਾਨਾਂ ਦੇ ਅਨੁਸਾਰ ਲੋਕ ਹਰਮਨਪਿਆਰੇ ਵਿਗਿਆਨ ਰਸਾਲਿਆਂ ਨੂੰ ਪੜ੍ਹਨਾ ਪਸੰਦ ਕਰਦੇ ਹਨ। ਆਬਾਦੀ ਦਾ ਇਕ-ਤਿਹਾਈ ਭਾਗ ਰਾਜਨੀਤਕ ਤੇ ਸਮਾਜ-ਵਿਗਿਆਨਕ ਰਸਾਲੇ ਅਤੇ ਹਰ ਤੀਜਾ ਵਿਅਕਤੀ ਸਾਹਿਤਕ ਰਸਾਲੇ ਪੜ੍ਹਦਾ ਹੈ।

ਕੌਮੀ ਰੇਡੀਓ ਹਰ ਰੋਜ਼ ਪੰਜ ਚੈਨਲਾਂ ਉਤੇ ੨੩੦ ਘੰਟੇ ਤੋਂ ਜ਼ਿਆਦਾ ਸਮਾਂ ਅਤੇ ਟੈਲੀਵਿਜ਼ਨ ਹਰ ਰੋਜ਼ ੧੫੦ ਘੰਟੇ ਪਰੋਗਰਾਮ ਪਰਸਾਰਤ ਕਰਦੇ ਹਨ। ਇਸ ਸਾਲ ਟੈਲੀਵਿਜ਼ਨ ਰਾਤ ਦੇ ਪਰੋਗਰਾਮਾਂ ਨੂੰ ਸ਼ੁਰੂ ਕਰੇਗਾ। ਕੰਮ ਕਰ ਰਹੇ ਚੈਨਲਾਂ ਵਿਚੋਂ ਇਕ ਤੋਂ ੨੪ ਘੰਟੇ ਪਰੋਗਰਾਮ ਪਰਸਾਰਤ ਕਰਨ ਦੀ ਯੋਜਨਾ ਬਣਾਈ ਜਾ ਰਹੀ ਹੈ।

ਪਿਛਲੇ ਸਾਲ ਕੌਮੀ ਅਖ਼ਬਾਰਾਂ ਤੇ ਰਸਾਲਿਆਂ ਨੇ ਆਪਣੀ ਪਰਕਾਸ਼ਨਾ ਦੀ ਗਿਣਤੀ ਨੂੰ ੧ ਕਰੋੜ ੪੦ ਲਖ ਤਕ ਵਧਾ ਲਿਆ ਹੈ। ਮੌਜੂਦਾ ਪਰੰਪਰਾ ਦੇ ਮੁਤਾਬਿਕ ਪਾਠਕ ਦੇ ਹਰੇਕ ਖ਼ਤ ਦਾ ਜਵਾਬ ਜ਼ਰੂਰ ਦਿਤੇ ਜਾਣਾ ਚਾਹੀਦਾ ਹੈ। ਟੀ. ਵੀ. ਤੇ ਰੇਡੀਓ ਸਾਲਾਨਾ ਤੌਰ ਤੇ ੨੦ ਲਖ ਖ਼ਤ ਪਰਾਪਤ ਕਰਦੇ ਹਨ। ਪਰਾਵਦਾ ਨੂੰ ਪਿਛਲੇ ਸਾਲ ੬.੨੨.੦੦੦ ਅਤੇ ਇਸ ਜਨਵਰੀ ਵਿਚ ੫੦੦੦੦ ਚਿਠੀਆਂ ਮਿਲੀਆਂ।

# ਵਰਿਆਮ ਨੂੰ ਸਹਿਯੋਗ

**ਸ: ਦੀਵਾਨ ਸਿੰਘ ਬਸਤੀ ਭੂਰੇ ਖਾਂ ਜਲੰਧਰ** ਵਾਲੇ ਪਿਛਲੇ ਦਿਨੀਂ ਚੜ੍ਹਾਈ ਕਰ ਗਏ। ਆਪ ਬਹੁਤ ਸੰਤ ਸੁਭਾਓ ਵਿਅਕਤੀ ਸਨ ਅਤੇ ਠੇਕੇਦਾਰ ਦਰਸ਼ਨ ਸਿੰਘ ਪ੍ਰਧਾਨ ਨਾਮਧਾਰੀ ਗੁਰਦਵਾਰਾ ਬਸਤੀ ਭੂਰੇ ਖਾਂ ਦੇ ਵੱਡੇ ਭਰਾ ਸਨ। ਉਨ੍ਹਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਪਾਇਆ ਗਿਆ ਅਤੇ ਸ: ਹਜ਼ਾਰਾ ਸਿੰਘ ਦਾ ਦੀਵਾਨ ਲਗਾ। ਹੋਰ ਕਾਰਜਾਂ ਤੋਂ ਇਲਾਵਾ ਵਰਿਆਮ ਵਾਸਤੇ ੨੧/- ਰੁਪੈ ਸਹਾਇਤਾ ਭੇਜੀ ਗਈ।

**ਸ: ਦੀਵਾਨ ਸਿੰਘ ਜੋੜਾ ਪੁਲ ਜਲੰਧਰ** ਆਪਣੇ ਘਰ ਸਾਧ ਸੰਗਤ ਦੇ ਚਰਨ ਪੁਆਏ। ਸੰਤ ਬਲਬੀਰ ਸਿੰਘ ਦੇ ਜੱਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ, ਪਾਠ ਦਾ ਭੋਗ ਪਿਆ ਅਤੇ ਗੁਰੂ ਕਾ ਲੰਗਰ ਵਰਤਿਆ। ਇਸ ਅਵਸਰ ਤੇ ਵਰਿਆਮ ਵਾਸਤੇ ੨੧/- ਰੁਪਏ ਭੇਜੇ ਗਏ।

**ਸੰਤ ਜਗਤ ਸਿੰਘ ਜੰਮੂ** ੧੦ ਅਪਰੈਲ ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੀ ਯਾਦ ਵਿਚ ਜੰਮੂ ਵਿਖੇ ੨੨ ਅਪਰੈਲ ਨੂੰ ਇਕ ਭਾਰੀ ਮੇਲਾ ਕੀਤਾ ਗਿਆ। ਜਥੇਦਾਰ ਗਿਆਨ ਸਿੰਘ ਦਾਨ ਸਿੰਘ ਜੀ ਨੇ ਕਈ ਪ੍ਰਭਾਵਸ਼ਾਲੀ ਦੀਵਾਨ ਲਾਏ ਅਤੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਪਾਠ ਦਾ ਭੋਗ ਮਹੰਤ ਆਤਮਾ ਸਿੰਘ ਜੀ ਨੇ ਪਾਇਆ। ਸੂਬਾ ਰਤਨ ਸਿੰਘ ਗਵਾਲੀਅਰ ਅਤੇ ਸੰਪਾਦਕ ਵਰਿਆਮ ਨੇ ਸ਼ਰਧਾਂਜਲੀਆਂ ਪੇਸ਼ ਕੀਤੀਆਂ। ਚੰਗੇ ਕਾਰਜਾਂ ਵਾਸਤੇ ਕਢੀ ਮਾਇਆ ਵਿਚੋਂ ਵਰਿਆਮ ਵਾਸਤੇ ਵੀ ਇਕ ਸੌ ਇਕ ਰੁਪਿਆ ਕਢਿਆ ਗਿਆ।

**ਸੰਤ ਕੁੰਦਨ ਸਿੰਘ ਜੰਮੂ** ਜੀ ਦੀ ਸਪੁਤਰੀ ਬੀਬੀ ਕੁਲਦੀਪ ਕੌਰ ਜਵਾਨ ਉਮਰ ਵਿਚ ਸਦੀਵੀ ਵਿਛੋੜਾ ਦੇ ਗਈ ਹੈ। ਬੀਬੀ ਆਪਣੇ ਪਿਛੇ ਇਕ ਛੋਟੀ ਬੱਚੀ ਛੱਡ ਗਈ ਹੈ। ਬੀਬੀ ਦੀ ਯਾਦ ਵਿਚ ੨੯ ਅਪਰੈਲ ਨੂੰ ਜੰਮੂ ਵਿਖੇ ਪਾਠ ਦਾ ਭੋਗ ਪਾਇਆ ਗਿਆ ਅਤੇ ਕੀਰਤਨ ਕੀਤਾ ਗਿਆ। ਗੁਰੂ ਕੇ ਲੰਗਰ, ਸਤਿਜੁਗ ਨਾਮਧਾਰੀ ਵਿਦਿਆ ਜੱਥਾ ਜੰਮੂ ਨੂੰ ਸਹਾਇਤਾ ਤੋਂ ਇਲਾਵਾ ਵਰਿਆਮ ਵਾਸਤੇ ੫੧/- ਰੁਪਏ ਦਿਤੇ ਗਏ।

**ਸ: ਰਮਣੀਕ ਸਿੰਘ ਜੀ ਮਹੇਂਦਰੂ ਐਨਕਲੇਵ ਨਵੀਂ ਦਿੱਲੀ** ਵਾਲਿਆਂ ਦੀ ਕੋਠੀ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਦਰਸ਼ਨ ਦਿਤੇ। ਆਸਾ ਦੀ ਵਾਰ ਦਾ ਕੀਰਤਨ ਸੰਤ ਖਜਾਨ ਸਿੰਘ ਸੰਤ ਹਰਬੰਸ ਸਿੰਘ ਜੀ ਦੇ ਜੱਥੇ ਨੇ ਕੀਤਾ। ਸ: ਰਮਣੀਕ ਸਿੰਘ ਜੀ ਅਤੇ ਪਰਿਵਾਰ ਵਲੋਂ ੫੦੧/- ਰੁ: ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੂੰ ਭੇਟ ਕੀਤਾ ਗਿਆ। ਨਾਮਧਾਰੀ ਧਰਮਸਾਲਾ ਦਿੱਲੀ, ਸਤਿਜੁਗ ਅਤੇ ਨਰੀਖਿਅਕ ਪੱਤਰਾਂ ਸਹਿਤ ਵਰਿਆਮ ਨੂੰ ੧੦੧/- ਸਹਾਇਤਾ ਭੇਜੀ ਗਈ।

**ਬਾਬੂ ਨਿਧਾਨ ਸਿੰਘ ਜੀ** ਲੁਧਿਆਣਾ ਆਪਣੀ ਧਰਮ ਪਤਨੀ ਬੀਬੀ ਨਰਿੰਜਨ ਕੌਰ ਅਤੇ ਸਪੁੱਤਰ ਸ: ਜਗਜੀਤ ਸਿੰਘ ਦੇ ਅਕਾਲ ਚਲਾਣੇ ਉਪਰੰਤ ਪਾਏ ਗਏ ਭੋਗ ਸਮੇਂ ਵਰਿਆਮ ਵਾਸਤੇ ੨੦ ਰੁਪਏ ਭੇਟਾ ਕੀਤੇ।



ਪਿਛਲੇ ਦਿਨੀਂ ਕਾਂਗਰਸ ਪਾਰਟੀ ਦੇ ਐਮ. ਪੀ. ਅਤੇ ਪ੍ਰਸਿਧ ਫਿਲਮ ਐਕਟਰ ਸ੍ਰੀ ਸੁਨੀਲ ਦੱਤ ਨੇ ਬੰਬਈ ਤੋਂ ਅੰਮ੍ਰਿਤਸਰ ਤਕ ਯਾਤਰਾ ਕੀਤੀ। ੨੦੦੦ ਤੋਂ ਵਧ ਕਿਲੋਮੀਟਰ ਦਾ ਸਫਰ ਉਹਨਾਂ ਆਪਣੀ ਧੀ ਅਤੇ ਸਾਥੀਆਂ ਨਾਲ ਪੈਦਲ ਤੈਅ ਕੀਤਾ।

ਸਤਿਲੁਜ ਕੰਢੇ ਤੇ ਉਹਨਾਂ ਦਾ ਸਵਾਗਤ ਪੰਜਾਬ ਸਰਕਾਰ ਦੇ ਸਲਾਹਕਾਰ ਸ: ਰਾਮ ਸਿੰਘ ਹਜ਼ੀਜ਼ ਨੇ ਕੀਤਾ। ਤਸਵੀਰ 'ਚ ਸ: ਰਾਮ ਸਿੰਘ ਸੁਨੀਲ ਦੱਤ ਨੂੰ ਕਣਕ ਦੀਆਂ ਬੱਲੀਆਂ ਦਾ ਗੁਲਦਸਤਾ ਭੇਟ ਕਰ ਰਹੇ ਹਨ ਇਸ ਮੌਕੇ ਤੇ ਉਹਨਾਂ ਸ੍ਰੀਮਤੀ ਨਰਗਸ ਦਤ ਕੈਂਸਰ ਇੰਸਟੀਚਿਊਟ ਵਾਸਤੇ ਚੈਕ ਵੀ ਭੇਟ ਕੀਤੇ।




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਸਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 2528411
" : 2510345
Resi. : 213954

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—213 MONTHLY WARIAM JUNE 1987
Registered with the registerar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਜੀਤ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar—144001.